## ਗੁਰਬਖ਼ਸ਼ ਸਿੰਘ ਦੀਆਂ ਹੋਰ ਰਚਨਾਵਾਂ

**ਕਹਾਣੀ-ਸੰਗ੍ਰਹਿ —**

ਸ਼ਬਨਮ — ਇਸ਼ਕ ਜਿਨ੍ਹਾਂ ਦੀ ਹੱਡੀਂ ਰਚਿਆ — ਭਾਬੀ ਮੈਨਾ
ਵੀਣਾ ਵਿਨੋਦ — ਅਨੋਖੇ ਤੇ ਇਕੱਲੇ — ਪ੍ਰੀਤਾਂ ਦੀ ਪਹਿਰੇਦਾਰ
ਜ਼ਿੰਦਗੀ ਵਾਰਸ ਹੈ — ਰੰਗ-ਸਹਿਕਦਾ ਦਿਲ — ਪ੍ਰੀਤ-ਕਹਾਣੀਆਂ
ਨਾਗ-ਪ੍ਰੀਤ ਦਾ ਜਾਦੂ — ਅਸਮਾਨੀ ਮਹਾਂਨਦੀ

**ਨਾਵਲ —**

ਅਣਵਿਆਹੀ ਮਾਂ — ਰੁੱਖਾਂ ਦੀ ਜੀਰਾਂਦ

**ਲੇਖ-ਸੰਗ੍ਰਹਿ —**

ਖੁੱਲ੍ਹਾ ਦਰ — ਜ਼ਿੰਦਗੀ ਦੀ ਰਾਸ
ਖ਼ੁਸ਼ਹਾਲ ਜੀਵਨ — ਜ਼ਿੰਦਗੀ ਦੀ ਕਵਿਤਾ
ਮਨੋਹਰ ਸ਼ਖ਼ਸੀਅਤ — ਪ੍ਰੀਤ-ਮਾਰਗ
ਸੁਖਾਵੀਂ ਸੁਧਰੀ ਜ਼ਿੰਦਗੀ — ਜ਼ਿੰਦਗੀ ਦੀ ਕਵਿਤਾ
ਨਵਾਂ ਸ਼ਿਵਾਲਾ — ਮੇਰੀਆਂ ਅਭੁਲ ਯਾਦਾਂ
ਚਿੱਠੀਆਂ ਜੀਤਾਂ ਦੇ ਨਾਂ — ਪ੍ਰਸੰਨ ਲੰਮੀ ਉਮਰ
ਬੰਦੀ-ਛੋੜ ਗੁਰੂ ਨਾਨਕ — ਨਵੀਂ ਤਕੜੀ ਦੁਨੀਆ
ਭਖ਼ਦੀ ਜੀਵਨ ਚੰਗਿਆੜੀ — ਚੰਗੇਰੀ ਦੁਨੀਆ
ਸਰਬ-ਪੱਖੀ ਨਾਇਕ — ਸਾਵੀਂ ਪੱਧਰੀ ਜ਼ਿੰਦਗੀ
ਪਰਮ ਮਨੁੱਖ — ਸ੍ਵੈ-ਪੂਰਨਤਾ ਦੀ ਲਗਨ
ਸਾਡੇ ਵਾਰਸ — ਨਵੀਆਂ ਤਕਦੀਰਾਂ ਦੀ ਫੁੱਲ ਕਿਆਰੀ
ਪ੍ਰਣ ਪੁਸਤਕ — ਗੁਰਬਖ਼ਸ਼ ਸਿੰਘ ਅਭਿਨੰਦਨ ਗ੍ਰੰਥ
ਦੁਨੀਆ ਇਕ ਮਹੱਲ — ਗੁਰਬਖ਼ਸ਼ ਸਿੰਘ ਦੇ ਮਹਾਨ ਵਿਚਾਰ

**ਨਾਟਕ —**

ਰਾਜਕੁਮਾਰੀ ਲਤਿਕਾ — ਪ੍ਰੀਤ-ਮੁਕਟ — ਕੋਧਰੇ ਦੀ ਰੋਟੀ

**ਸ੍ਵੈ-ਜੀਵਨੀ —**

ਮੇਰੀ ਜੀਵਨ-ਕਹਾਣੀ-1 — ਮੰਜ਼ਲ ਦਿਸ ਪਈ-2 — ਜੀਵਨ ਕਹਾਣੀ-3

**ਬਾਲ-ਸਾਹਿਤ —**

ਰੀਝਾਂ ਦੀ ਖੱਡੀ — ਪਰੀਆਂ ਦਾ ਮੋਚੀ — ਤਾਜ ਤੇ ਸਰੂ
ਬੰਮ ਬਹਾਦਰ — ਜੁਗਾਂ ਪੁਰਾਣੀ ਗੱਲ
ਗੁਲਾਬੋ — ਮੁਰਾਦਾਂ ਪੂਰੀਆਂ ਕਰਨ ਵਾਲਾ ਖੂਹ

# ਸ੍ਵੈ-ਪੂਰਨਤਾ ਦੀ ਲਗਨ






ਗੁਰਬਖ਼ਸ਼ ਸਿੰਘ





ਨਵਯੁਗ ਪਬਲਿਸ਼ਰਜ਼
ਨਵੀਂ ਦਿੱਲੀ

ਪਹਿਲੀ ਵਾਰ : ਮਈ 1947
ਅਠਵੀਂ ਵਾਰ : ਮਈ 1996



ਪਰਕਾਸ਼ਕ
ਨਵਯੁਗ ਪਬਲਿਸ਼ਰਜ਼
K-24, ਹੌਜ਼ ਖ਼ਾਸ
ਨਵੀਂ ਦਿੱਲੀ-16



ਛਾਪਕ
ਭਾਰਤੀ ਪ੍ਰਿੰਟਰਜ਼
ਨਵੀਨ ਸ਼ਾਹਦਰਾ, ਦਿੱਲੀ

ਮੁੱਲ 50 ਰੁਪਏ

ISBN 81-86-216-81-2

# ਭੂਮਿਕਾ

ਮੇਰੇ ਕੁਝ ਇੱਕ ਪਾਠਕਾਂ ਨੂੰ ਇਤਰਾਜ਼ ਹੈ ਕਿ ਮੇਰੀ ਲੇਖਣੀ ਭਾਵੇਂ ਚੰਗਿਆਈ ਲਈ ਪ੍ਰੇਰਦੀ ਹੈ, ਪਰ ਪ੍ਰਲੌਕਿਕ ਕਦਰਾਂ ਵਿਚ ਵਿਸ਼ਵਾਸ ਜ਼ਰੂਰ ਘਟਾਂਦੀ ਹੈ, ਤੇ ਇਹਨਾਂ ਕਦਰਾਂ ਬਾਰੇ ਘਟਿਆ ਵਿਸ਼ਵਾਸ ਮਨੁੱਖ ਨੂੰ ਐਸ਼ੋ-ਇਸ਼ਰਤ ਦੇ ਰਾਹ ਪਾ ਸਕਦਾ ਹੈ।

ਪ੍ਰਲੋਕ ਦੇ ਡਰ ਨਾਲ ਦੱਬੀ ਘੁੱਟੀ ਬੁਰਾਈ ਨਲ ਵਿਚ ਬੰਦ ਵਗਦੇ ਪਾਣੀ ਵਾਂਗ ਹੈ। ਕਿਤੋਂ ਜੋੜ ਢਿੱਲਾ ਹੋ ਗਿਆ, ਕਿਤੋਂ ਨਲ ਘਸ ਗਿਆ, ਕਿਤੇ ਸੱਟ ਚੋਟ ਨਾਲ ਮੋਰੀ ਹੋ ਗਈ, ਜਾਂ ਕਿਤੋਂ ਅੰਦਰਲਾ ਦਬਾਅ ਬਹੁਤ ਹੋਇਆਂ ਨਲ ਪਾਟ ਜਾਂਦਾ ਹੈ ਤਾਂ ਹਰ ਪਾਸੇ ਚਿੱਕੜ ਹੀ ਚਿੱਕੜ ਹੋ ਜਾਂਦਾ ਹੈ।

ਚੌੜੀਆਂ ਝੀਲਾਂ, ਤੇ ਖੁੱਲ੍ਹੇ ਕੰਢਿਆਂ ਵਿਚ ਵਗਦੇ ਪਾਣੀਆਂ ਦਾ ਅਮਨ ਭਟਕਦੀਆਂ ਰੂਹਾਂ ਨੂੰ ਵੀ ਸ਼ਾਂਤੀ ਦੇਂਦਾ ਹੈ। ਸੰਪੂਰਨ ਸ਼ਖ਼ਸੀਅਤਾਂ ਦੀ ਅਡੋਲਤਾ ਕਈਆਂ ਦੀਆਂ ਰੜਕਾਂ ਦੂਰ ਕਰਦੀ ਹੈ, ਪਰ ਪ੍ਰਲੌਕਿਕ ਡਰ ਹੇਠਾਂ ਘੁੱਟੇ ਅਮਨ ਦੀ ਅਡੋਲਤਾ ਧੋਖਾ ਦੇਂਦੀ ਹੈ। ਇਹੋ ਜਿਹਾ ਅਮਨ ਕਈ ਵਾਰੀ ਟੁੱਟਾ, ਪੁਜਾਰੀਆਂ ਨੇ ਠਾਕਰ ਭੰਨ ਦਿੱਤੇ, ਬ੍ਰਹਮਚਾਰੀ

ਵਿਭਚਾਰੀ ਹੋ ਗਏ, ਸ਼ਹੀਦ ਸ਼ੈਤਾਨ ਬਣ ਗਏ। ਠੱਗ, ਚੋਰ, ਡਾਕੂ ਸਭ ਪ੍ਰਲੋਕ ਦੇ ਵਿਸ਼ਵਾਸੀ ਹੁੰਦੇ ਹਨ, ਸੁੱਖਣਾ ਸੁਖਦੇ ਤੇ ਆਪਣੇ ਇਸ਼ਟ ਨਾਲ ਕਦੇ ਬੇ-ਵਫ਼ਾਈ ਨਹੀਂ ਕਰਦੇ।

ਪਰ ਜਿਹਨੂੰ ਸੰਪੂਰਨਤਾ ਦਾ ਇਸ਼ਕ ਲੱਗ ਗਿਆ, ਉਹਦੇ ਲਈ ਝੂਠ, ਫ਼ਰੇਬ, ਐਸ਼, ਬੇ-ਵਫ਼ਾਈ ਅਣਹੋਣੇ ਹੋ ਜਾਂਦੇ ਹਨ। ਉਹਦੇ ਅੰਦਰ ਆਪਣੀ ਸ਼ਖ਼ਸੀਅਤ ਦਾ ਬੜਾ ਨਰੋਇਆ ਜਿਹਾ ਅਭਿਮਾਨ ਜਾਗ ਪੈਂਦਾ ਹੈ। ਨਿੱਕਾ ਜਿਹਾ ਝੂਠ ਵੀ ਉਹਦੇ ਮਨ ਦੀ ਤੱਕੜੀ ਨੂੰ ਸਾਵਾਂ ਨਹੀਂ ਰਹਿਣ ਦੇਂਦਾ, ਨਿੱਕੀ ਜਿਹੀ ਖ਼ੁਦਗਰਜ਼ੀ ਵੀ ਘਟੀਆ ਹੋਣ ਦੀ ਬੇ-ਆਰਾਮੀ ਪੈਦਾ ਕਰ ਦੇਂਦੀ ਹੈ। ਕਾਮ ਦੀਆਂ ਚਿਣਗਾਂ ਉੱਠਦੀਆਂ ਹਨ, ਪਰ ਸ੍ਵੈ-ਪੂਰਨਤਾ ਦੀ ਲਗਨ ਵਿਚ ਠੰਢੀਆਂ ਹੋ ਜਾਂਦੀਆਂ ਹਨ — ਕਦੇ ਕੋਈ ਚਿਣਗ ਸ਼ੁਅਲਾ ਨਹੀਂ ਬਣਦੀ।

ਨਿੰਦਾ, ਚੁਗ਼ਲੀ, ਦੁਸ਼ਮਣੀ, ਸ਼ਖ਼ਸੀਅਤ ਵਿਚ ਤ੍ਰੇੜਾਂ ਬਣ ਜਾਂਦੀਆਂ ਹਨ। ਪਾਪ ਸਮਝ ਕੇ ਇਹਨਾਂ ਤੋਂ ਬਚਣਾ ਔਖਾ ਹੈ। ਘੋਰ ਨਰਕ ਵੀ ਨਿੰਦਕ ਜਾਂ ਚੁਗ਼ਲਖ਼ੋਰ ਦਾ ਮੂੰਹ ਬੰਦ ਨਹੀਂ ਰੱਖ ਸਕਦੇ, ਪਰ ਸੁਹਣੀ ਸ਼ਖ਼ਸੀਅਤ ਦੇ ਸ਼ਬਦ-ਕੋਸ਼ ਵਿਚ ਨਿੰਦਾ, ਚੁਗ਼ਲੀ ਦੇ ਸ਼ਬਦ ਹੁੰਦੇ ਹੀ ਨਹੀਂ।

ਮਜ਼੍ਹਬ, ਦੇਸ਼, ਪਿਆਰ, ਇਲਾਂਹੀ ਇਸ਼ਕ, ਖ਼ੁਦ-ਮਸਤੀ ਲਿਆਉਣ ਵਾਲੇ ਵਸੀਲੇ ਸਮਝੇ ਗਏ ਹਨ — ਪਰ ਜਿਨ੍ਹਾਂ ਨੂੰ ਸ੍ਵੈ-ਪੂਰਨਤਾ ਦੇ ਸੁਪਨੇ ਨੇ ਖੀਵਾ ਕਰ ਦਿੱਤਾ ਹੈ, ਉਹਨਾਂ ਦੀ ਮਸਤੀ ਵੀ ਲਾਸਾਨੀ ਹੁੰਦੀ ਹੈ। ਸ਼ਖ਼ਸੀਅਤ ਦਾ ਕੋਈ ਅਚਰਜ ਹੁਸਨ ਉਹਨਾਂ ਦੀਆਂ ਅੱਖਾਂ ਨਿਸ਼ਾਨੇ ਉਤੇ ਲਾਈ ਰੱਖਦਾ ਹੈ ਤੇ ਉਹ ਆਪਣੇ ਮਾਰਗ ਤੋਂ ਵਾਲ ਭਰ ਏਧਰ ਓਧਰ ਨਹੀਂ ਹੋ ਸਕਦੇ। ਝੂਠ ਨਾ ਬੋਲਣ, ਬਦ-ਦਿਆਨਤੀ ਨਾ ਕਰਨ, ਵਫ਼ਾਦਾਰ ਰਹਿਣ ਲਈ ਉਹਨਾਂ ਨੂੰ ਕੋਈ ਖਿੱਚੋਤਾਣ ਨਹੀਂ ਕਰਨੀ ਪੈਂਦੀ; ਆਪਣੀ ਜ਼ਮੀਰ ਨਾਲ ਉਹਨਾਂ ਨੂੰ ਕਦੇ ਘੁਲਣਾ ਨਹੀਂ ਪੈਂਦਾ — ਉਹਨਾਂ ਦਾ ਹਰ ਅਮਲ ਇਸ ਤਰ੍ਹਾਂ ਚੰਗਿਆਈ ਵਲ ਤੁਰਦਾ ਹੈ ਜਿਸ ਤਰ੍ਹਾਂ ਪਾਣੀ ਸਲਾਮੀ ਵੱਲ। ਉਹ ਮੰਦੀਆਂ ਭਾਵਨਾਵਾਂ ਨੂੰ ਰੋਕ ਨਹੀਂ ਰੱਖਦੇ, ਉਹਨਾਂ ਦੇ ਅੰਦਰ ਮੰਦੀ ਭਾਵਨਾ ਉੱਠਦੀ ਹੀ ਨਹੀਂ। ਉਹ ਚੰਗੇ ਏਸ ਲਈ ਨਹੀਂ ਹੁੰਦੇ ਕਿ ਕਿਸੇ ਭਗਵਾਨ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੋਣਾ ਚਾਹੁੰਦੇ ਹਨ — ਉਹ ਚੰਗੇ ਹੁੰਦੇ ਹਨ ਜੀਕਰ ਫੁੱਲ ਸੁਹਣਾ ਹੁੰਦਾ ਹੈ। ਚੰਗਿਆਈ ਫੁੱਲ ਦੇ ਸੁਹੱਪਣ ਵਾਂਗ ਉਹਨਾਂ ਦਾ ਸੁਭਾ ਬਣ ਜਾਂਦੀ ਹੈ। ਕੋਈ ਬੇ-ਇਨਸਾਫ਼ੀ, ਜਾਂ ਕੋਈ ਦੁਸ਼ਮਣੀ ਉਹਨਾਂ ਨੂੰ ਮੰਦਿਆਂ ਹੋਣ ਲਈ

ਮਜਬੂਰ ਨਹੀਂ ਕਰ ਸਕਦੀ ।

ਸ੍ਵੈ-ਪੂਰਨਤਾ ਦਾ ਇਸ਼ਕ ਪੂਰਨ ਵਿਸਾਲ ਬਿਨਾਂ ਸੰਤੁਸ਼ਟ ਨਹੀਂ ਹੁੰਦਾ — ਪੂਰਨ ਵਿਸਾਲ ਪੂਰਨ ਜ਼ਿੰਦਗੀ ਨਾਲ ਬਗ਼ਲਗੀਰ ਹੋਣਾ ਹੈ। ਇਹ ਉਹ ਸਵਰਗੀ ਇੱਕ-ਸੁਰਤਾ ਹੈ। ਜਿਸ ਵਿਚ ਪਸ਼ੂ, ਪੰਛੀ, ਇਨਸਾਨ, ਚੰਨ, ਸੂਰਜ, ਤਾਰੇ ਕਿਸੇ ਮਹਾਨ ਰਾਗਣੀ ਦਾ ਤਰਾਨਾ ਸੁਣੇ ਜਾਂਦੇ ਹਨ। ਕੋਈ ਆਪਣਾ ਨਹੀਂ ਰਹਿੰਦਾ, ਕੋਈ ਬੇਗਾਨਾ ਨਹੀਂ ਦਿੱਸਦਾ — ਜ਼ਿੰਦਗੀ ਸੁਹਣੀ ਲੱਗਦੀ ਹੈ, ਮੌਤ ਘਟ ਪਿਆਰੀ ਨਹੀਂ ਲੱਗਦੀ ।

ਨਰਕ ਬੁਰਾਈ ਤੋਂ ਡਰਾ ਸਕਦਾ ਹੈ — ਪਰ ਸ੍ਵੈ-ਪੂਰਨਤਾ ਦੀ ਲਗਨ ਵਿਚ ਨਾ ਲਾਲਚ ਤੇ ਨਾ ਡਰ ਰਹਿੰਦਾ ਹੈ। ਚੰਗਾ ਮਨੁੱਖ ਖਿੜਦਾ ਹੈ, ਜੀਕਰ ਫੁੱਲ ਖਿੜਦਾ ਹੈ — ਖਿੜਨੋ ਰੋਕਿਆ ਨਹੀਂ ਜਾ ਸਕਦਾ; ਰੂੜੀ ਤੇ ਵੀ ਖਿੜਦਾ ਹੈ, ਬਾਗ਼ ਵਿਚ ਵੀ ਖਿੜਦਾ ਹੈ। ਸ੍ਵੈ-ਪੂਰਨਤਾ ਦੀ ਲਗਨ ਕਿਸੇ ਨਾਲ ਵੀ ਬੁਰਾ ਨਹੀਂ ਕਰਦੀ, ਜੀਕਰ ਅੰਮ੍ਰਿਤ ਦੁਸ਼ਮਣ ਨੂੰ ਵੀ ਨਹੀਂ ਮਾਰ ਸਕਦਾ। ਉਹਦੇ ਲਈ ਸਵਰਗ, ਨਰਕ ਤੇ ਪ੍ਰਲੋਕ ਬਿਲਕੁਲ ਬੇ-ਅਰਥ ਹਨ ।

ਸ੍ਵੈ-ਪੂਰਨਤਾ ਚੰਗੇ ਸਾਥੀਆਂ ਦੀ ਮੰਗ ਕਰਦੀ ਹੈ — ਚੰਗੇ ਸਾਥੀ ਚੰਗੀ ਜ਼ਿੰਦਗੀ ਵਿਚੋਂ ਪੈਦਾ ਹੁੰਦੇ ਹਨ, ਏਸ ਲਈ ਸਰਬੱਤ ਦੇ ਭਲੇ ਦੀ ਜ਼ਬਰਦਸਤ ਇੱਛਾ ਸ੍ਵੈ-ਪੂਰਨਤਾ ਦੀ ਲਗਨ ਦਾ ਜ਼ਰੂਰੀ ਭਾਗ ਬਣ ਜਾਂਦੀ ਹੈ, ਜਨਤਾ ਨਾਲ ਵਿਅਕਤੀ ਨੂੰ ਜੋੜਨ ਲਈ ਇਸ ਤੋਂ ਵਡੇਰੀ ਪ੍ਰੇਰਨਾ ਮੈਨੂੰ ਕਿਧਰੋਂ ਨਹੀਂ ਮਿਲ ਸਕੀ — ਦਰ ਸਾਰੇ ਹੀ ਮੈਂ ਖੜਕਾਏ ਹਨ ।

ਆਪਣੀ ਜ਼ਿੰਦਗੀ ਦੀ ਸਭ ਤੋਂ ਵੱਡੀ ਪ੍ਰੇਰਨਾ ਪਾਠਕਾਂ ਦੀ ਸਮਾਲੋਚਨਾ ਲਈ ਭੇਟਾ ਹੈ ।

ਆਪ ਦਾ

ਪ੍ਰੀਤ ਨਗਰ
3-5-47

# ਸ਼ਖ਼ਸੀਅਤ

ਧਰਮ-ਚਰਚਾ ਦਾ ਰਿਵਾਜ ਏਨਾ ਆਮ ਹੋ ਗਿਆ ਹੈ ਕਿ ਹਰ ਮੌਕੇ ਉਤੇ, ਹਰ ਤਕਰੀਰ ਤੇ ਹਰ ਅਖ਼ਬਾਰ ਵਿਚ, ਧਰਮ ਦੀ ਵਿਆਖਿਆ ਹੀ ਪ੍ਰਚੱਲਤ ਹੋ ਗਈ ਹੈ। ਵਿਆਹਵਾਂ ਉਤੇ; ਮੇਲਿਆਂ ਉਤੇ; ਬਸੰਤ, ਲੋਹੜੀ, ਹੋਲੀ, ਸਭ ਸਮਿਆਂ ਉਤੇ, ਵੇਖੋ-ਵੇਖੀ ਅਸੀਂ ਅਣਸਮਝੇ ਧਰਮ ਦੀ ਚਰਚਾ ਨੂੰ ਇਕ ਭਾਂਤ ਦੀ ਰਸਮ ਬਣਾ ਲਿਆ ਹੈ। ਪਰ ਜਿਸ ਹੌਜ਼ ਜਾਂ ਤਲਾਅ ਵਿਚ ਪਾਣੀ ਲਗਾਤਾਰ ਪੈਂਦਾ ਹੀ ਜਾਏ, ਪਰ ਉਹਦੇ ਵਿਚੋਂ ਆਡ ਜਾਂ ਨਹਿਰ ਨਿਕਲ ਕੇ ਕਿਸੇ ਬਾਗ਼ ਨੂੰ ਸਿੰਜਦੀ ਨਾ ਹੋਵੇ, ਉਹਨੂੰ ਭਰ ਕੇ ਉਹਦੇ ਵਿਚੋਂ ਪਾਣੀ ਆਲੇ-ਦੁਆਲੇ ਚਿੱਕੜ ਕਰਨ ਲੱਗ ਪੈਂਦਾ ਹੈ। ਏਸ ਲਈ, ਰਸਮੀ ਧਰਮ-ਚਰਚਾ ਦੀ ਥਾਂ ਧਰਮ-ਵਰਤੋਂ, ਅਰਥਾਤ ਸ਼ਖ਼ਸੀਅਤ, ਉਤੇ ਕੁਝ ਖ਼ਿਆਲ ਮੈਂ ਆਪਣੇ ਨੌਜਵਾਨ ਵੀਰਾਂ ਭੈਣਾਂ ਨੂੰ ਦੇਣਾ ਚਾਹੁੰਦਾ ਹਾਂ।

ਸ਼ਖ਼ਸੀਅਤ ਜਾਣੋ ਧਰਮ ਦੀ ਖੱਟੀ ਹੈ। ਮਨੁੱਖ ਦੀਆਂ ਉਹਨਾਂ ਅੰਦਰਲੀਆਂ ਸਿਫ਼ਤਾਂ ਦਾ ਬਾਹਰਲਾ ਪ੍ਰਕਾਸ਼ ਹੈ, ਜਿਹੜਾ ਇੱਕ ਮਨੁੱਖ ਨੂੰ ਦੂਜੇ

ਕੋਲੋਂ ਅੱਡ ਕਰ ਕੇ ਵਿਖਾਂਦਾ ਹੈ। ਇਹ ਮਨੁੱਖੀ ਆਤਮਾ ਦੇ ਪਰਛਾਵਿਆਂ ਦੀ ਤੇ ਤੇਜ ਦੀ ਘੁਲੀ ਮਿਲੀ ਮੂਰਤ ਹੈ, ਜਿਹੜੀ ਲੁਕੋ ਕੇ ਰੱਖੀ ਨਹੀਂ ਜਾ ਸਕਦੀ। ਮਨੁੱਖ ਆਪਣੇ ਜਨਮ, ਆਪਣੀ ਵਿਦਵਤਾ, ਜਾਂ ਦੌਲਤ ਦਾ ਜਤਨ ਕਰ ਕੇ ਦੂਜਿਆਂ ਨੂੰ ਭੁਲੇਖਾ ਪੁਆ ਸਕਦਾ ਹੈ; ਪਰ ਸ਼ਖ਼ਸੀਅਤ ਉਹ ਬੋਲਦੀ ਤਸਵੀਰ ਹੈ, ਜਿਹੜੀ ਕਿਸੇ ਝੂਠ, ਫ਼ਰੇਬ, ਹਉਮੈ, ਗ਼ਰੀਬੀ ਜਾਂ ਅਮੀਰੀ ਨੂੰ ਛੁਪਾ ਕੇ ਨਹੀਂ ਰੱਖਦੀ।

ਕਿਸੇ ਦਾ ਧਨ ਜਾਚਣ ਲਈ ਉਸ ਦੀ ਬੈਂਕ-ਬਾਕੀ ਵੇਖਣ ਦੀ ਲੋੜ ਨਹੀਂ, ਉਸ ਦੇ ਘਰ-ਘਾਟ, ਰਹਿਣੀ-ਬਹਿਣੀ, ਸੁਹੱਬਤ ਤੇ ਮੂੰਹ ਦੀ ਰੂਹਾਨਗੀ ਤੋਂ ਠੀਕ ਪਤਾ ਮਿਲ ਜਾਂਦਾ ਹੈ। ਵਰਤੋਂ ਵਿਚ ਆਇਆ ਧਨ ਅਮੀਰੀ ਅਖਵਾਂਦਾ ਹੈ। ਅਣਵਰਤਿਆ ਧਨ ਮਿੱਟੀ ਸਾਮਾਨ ਬੋਝਲ ਹੈ, ਓਸੇ ਤਰ੍ਹਾਂ ਅਣਵਰਤਿਆ ਧਰਮ ਜਾਂ ਅਕਲ ਕੇਵਲ ਠੋਸ ਅਭਿਮਾਨ ਹੈ। ਪਰ ਵਰਤੋਂ ਵਿਚ ਲਿਆਂਦੇ ਇਹ ਸ਼ਖ਼ਸੀਅਤ ਪੈਦਾ ਕਰਦੇ ਹਨ।

ਜਿਸ ਤਰ੍ਹਾਂ ਇਕ ਵਿਆਯਾਮ-ਸ਼ਾਲਾ ਹੋਵੇ, ਉਹਦੇ ਵਿਚ ਵਿਆਯਾਮ-ਅਭਿਆਸੀਆਂ ਲਈ ਮੁਗ਼ਦਰ, ਮੁੰਗਲੀਆਂ, ਗਤਕੇ, ਰੱਸੇ ਤੇ ਕਾਠ-ਘੋੜੀਆਂ ਆਦਿ ਹੋਣ। ਏਸ ਸ਼ਾਲਾ ਨਾਲ ਦੋ ਮਨੁੱਖ ਬਹੁਤੇ ਸੰਬੰਧਤ ਹੁੰਦੇ ਹਨ, ਇੱਕ ਚੌਕੀਦਾਰ ਤੇ ਦੂਜਾ ਵਿਆਯਾਮ-ਉਸਤਾਦ। ਇਹ ਦੋਵੇਂ ਏਸ ਸ਼ਾਲਾ ਵਿਚ ਬਹੁਤਾ ਸਮਾਂ ਬਿਤਾਂਦੇ ਹਨ, ਦੋਹਾਂ ਨੂੰ ਹਰ ਚੀਜ਼ ਦਾ ਨਾਂ ਆਉਂਦਾ ਹੈ, ਜਿਥੇ ਜਿਥੇ ਕੁਝ ਪਿਆ ਹੈ, ਉਹਦਾ ਪਤਾ ਹੁੰਦਾ ਹੈ। ਪਰ ਇਹਨਾਂ ਦੋਹਾਂ ਦੀ ਸ਼ਖ਼ਸੀਅਤ ਵਿਚ ਜ਼ਿਮੀਂ ਅਸਮਾਨ ਦਾ ਫ਼ਰਕ ਹੁੰਦਾ ਹੈ। ਚੌਕੀਦਾਰ ਢਿੱਲੜ ਤੇ ਨਿਰ-ਉਤਸ਼ਾਹ ਜਿਹਾ, ਪਰ ਵਿਆਯਾਮ-ਉਸਤਾਦ ਚੁਸਤ, ਚਮਕਦਾ, ਸਡੋਲ ਸਰੀਰ ਤੇ ਲੁਸ ਲੁਸ ਕਰਦੇ ਪੱਠਿਆਂ ਵਾਲਾ। ਇਹੀ ਫ਼ਰਕ, ਧਰਮ ਦੇ ਔਂਕੜ ਸਿਹਾਰੀਆਂ ਤੇ ਧਰਮ-ਆਗੂਆਂ ਦੀਆਂ ਜਨਮ-ਸਾਖੀਆਂ ਢੂੰਡ ਬਣਾ ਕੇ ਧਰਮ ਦੀ ਨਿਰੋਲਤਾ ਦਾ ਬੀੜਾ ਸਿਰ ਉਤੇ ਚੁੱਕੀ ਰਖਣ ਵਾਲਿਆਂ ਤੇ ਧਰਮ ਦੀ ਕਿਰਤ ਕਰਨ ਵਾਲਿਆਂ ਵਿਚ ਹੁੰਦਾ ਹੈ। ਪਹਿਲੀ ਭਾਂਤ ਦੇ ਸਿਰਫ਼ ਧਰਮ ਦੇ ਚੌਕੀਦਾਰ ਹਨ, ਦੂਜੀ ਭਾਂਤ ਦੇ ਧਰਮ-ਅਭਿਲਾਖੀ ਕਾਮੇ ਹਨ।

ਸ਼ਖ਼ਸੀਅਤ ਸਿਰਫ਼ ਕਾਮਿਆਂ ਦੀ ਹੀ ਕਾਰੀਗਰੀ ਹੈ; ਤੇ ਸ਼ਖ਼ਸੀਅਤ ਹੀ ਆਤਮਾ ਨੂੰ ਸੰਤੁਸ਼ਟ ਕਰ ਸਕਣ ਵਾਲੀ ਮਲਕੀਅਤ ਹੈ। ਸਭ ਧਰਮਾਂ ਕਰਮਾਂ ਦਾ ਸਿੱਟਾ ਸ਼ਖ਼ਸੀਅਤ ਹੈ, ਤੇ ਸ਼ਖ਼ਸੀਅਤ ਹੀ ਸਾਡੇ ਚੰਗੇ ਮੰਦੇ, ਉਚ

ਨੀਚ, ਅਮੀਰ ਗ਼ਰੀਬ ਹੋਣ ਦਾ ਨਿਰਣਾ ਹੈ ।

ਤੁਸਾਂ ਕਈ ਵਾਰੀ ਵੇਖਿਆ ਹੋਏਗਾ ਕਿ ਇੱਕ ਕਮਰੇ ਵਿਚ ਕਈ ਆਦਮੀ ਬੈਠੇ ਹਨ । ਉਥੇ ਇੱਕ ਆਦਮੀ ਬਾਹਰੋਂ ਆਉਂਦਾ ਹੈ, ਅਡੋਲ ਕਿਸੇ ਥਾਂ ਉਤੇ ਬੈਠ ਜਾਂਦਾ ਹੈ, ਘੜੀ ਪਲ ਨੂੰ ਉਠ ਕੇ ਚਲਾ ਜਾਂਦਾ ਹੈ, ਕਿਸੇ ਨੂੰ ਉਹਦੇ ਆਉਣ ਜਾਣ ਦਾ ਪਤਾ ਤਕ ਨਹੀਂ ਲੱਗਦਾ । ਫੇਰ ਇੱਕ ਹੋਰ ਆਦਮੀ ਆਉਂਦਾ ਹੈ, ਇਕਾ-ਇਕ ਕਮਰਾ ਭਰਿਆ ਮਲੂਮ ਹੋਣ ਲੱਗ ਪੈਂਦਾ ਹੈ । ਕਈ ਅੱਖਾਂ ਉਹਦੇ ਵਲ ਤੱਕਦੀਆਂ ਹਨ । ਉਹ ਬਹਿ ਜਾਂਦਾ ਹੈ, ਉਹਦੀ ਥਾਂ ਰੌਸ਼ਨ ਭਾਸਦੀ ਹੈ । ਫੇਰ ਉਹ ਵੀ ਉਠ ਕੇ ਚਲਾ ਜਾਂਦਾ ਹੈ, ਕਮਰਾ ਖ਼ਾਲੀ ਜਾਪਦਾ ਹੈ, ਸਾਰੇ ਉਹਨੂੰ ਜਾਂਦੇ ਨੂੰ ਤੱਕਦੇ ਹਨ । ਘਰਾਂ ਵਿਚ ਵੀ ਕੋਈ ਕੋਈ ਜੀਅ ਐਸਾ ਹੁੰਦਾ ਹੈ, ਜਿਸ ਦੇ ਹੁੰਦਿਆਂ ਘਰ ਵਿਚ ਗਹਿਮਾ-ਗਹਿਮ ਹੁੰਦੀ ਤੇ ਤੁਰ ਗਿਆਂ ਘਰ ਸੁੰਨਾ ਮਲੂਮ ਹੁੰਦਾ ਹੈ, ਭਾਵੇਂ ਘਰ ਵਿਚ ਬਾਕੀ ਹੋਰ ਕਿੰਨੀ ਵਸੋਂ ਹੋਵੇ । ਇਹ ਚਮਤਕਾਰ ਸ਼ਖ਼ਸੀਅਤ ਦਾ ਹੈ ।

ਪਰ ਇਹ ਕਿਸ ਤਰ੍ਹਾਂ ਪ੍ਰਾਪਤ ਕੀਤਾ ਜਾ ਸਕਦਾ ਹੈ ?

ਸ਼ਖ਼ਸੀਅਤ ਇਉਂ ਜਾਣੋ ਜੀਕਰ ਇੱਕ ਸੁਆਦੀ ਪੱਕਦੇ ਪਕਵਾਨ ਦੀ ਉਠਦੀ ਵਾਸ਼ਨਾ ਹੈ, ਇੱਕ ਜਗਦੀ ਸਮਿਗਰੀ ਦੇ ਹਵਨ-ਕੁੰਡ ਉਪਰਲੀ ਤੇਜੱਸਵੀ ਭਾਹ ਹੈ । ਪਰ ਇਹ ਭਾਹ ਤਦੋਂ ਹੀ ਉਠ ਸਕਦੀ ਹੈ ਜਦੋਂ ਕੁੰਡ ਵਿਚ ਕੋਈ ਚੰਨਣ-ਕਾਠੀ ਲੱਟ ਲੱਟ ਕਰ ਰਹੀ ਹੋਏ; ਗਿੱਲੇ ਗੋਹੇ ਧੁਖ਼ਦੇ ਧੂੰਆਂ ਖਿਲਾਰਦੇ ਹਨ ।

ਤਾਂ ਤੇ ਜਿਸ ਕਿਸੇ ਨੂੰ ਏਸ ਚਮਤਕਾਰ ਦੀ ਅਭਿਲਾਖਾ ਹੈ, ਉਹ ਆਪਣੇ ਅੰਦਰ-ਕੁੰਡ ਨੂੰ ਸਵੱਛ ਕਰ ਕੇ ਸੁਹਣੀ ਸਮਿਗਰੀ ਬਾਲੇ । ਸੁਹਣੀ ਸਮਿਗਰੀ ਕੀ ਹੈ ? ਤੀਖਣ-ਬੁਧੀ, ਪ੍ਰਭਾਵਸ਼ਾਲੀ ਆਚਾਰ, ਸੁੰਦਰ ਸਿਹਤ, ਚੇਤਨ ਅੱਖਾਂ, ਹਿਤੂ ਸੁਭਾ, ਮਧੁਰ ਬੋਲ, ਵਿਸ਼ਾਲ ਹਿਰਦਾ, ਚੌੜੀ ਵਾਕਫ਼ੀਅਤ ਤੇ ਤਜਰਬਾ, ਹਉਮੈ-ਹੀਣ ਵਿਦਿਆ, ਮਨੁੱਖ ਹਿਰਦੇ ਦੀ ਪਛਾਣ, ਤੇ ਨਿਸ਼ਕਾਮ ਹਮਦਰਦੀ ।

ਇਸ ਸਮਿਗਰੀ ਦੀ ਪ੍ਰਾਪਤੀ ਦੇ ਸਾਧਨ ਕੀ ਹਨ ?

ਜਨਮ ਤੇ ਪਹਿਲੀ ਪਰਵਰਿਸ਼ ਕਈਆਂ ਨੂੰ ਬਹੁਤ ਸਾਰੀ ਸਹਾਇਤਾ ਦੇਂਦੇ ਹਨ, ਤੇ ਕਈਆਂ ਲਈ ਕਈ ਰੁਕਾਵਟਾਂ ਪਾਂਦੇ ਹਨ । ਪਰ ਇਰਾਦੇ ਦੀ ਸੁਤੰਤ੍ਰਤਾ ਏਸ ਬ੍ਰਹਮੰਡ ਦਾ ਬੜਾ ਆਸ ਭਰਿਆ ਕਾਨੂੰਨ ਹੈ । ਮਨੁੱਖ ਆਪਣੇ ਇਰਾਦੇ ਦੀ ਦ੍ਰਿੜ੍ਹਤਾ ਨਾਲ ਰੁਕਾਵਟਾਂ ਦੂਰ ਕਰ ਸਕਦਾ ਹੈ ਤੇ ਸਹਾਇਕਾਂ ਨੂੰ ਚੰਗੇ ਅਰਥ ਲਿਆ ਸਕਦਾ ਹੈ । ਅਭਿਲਾਖਾ ਇਰਾਦੇ ਦੀ ਮਾਂ ਹੈ । ਏਸ ਲਈ ਸਭ ਤੋਂ

ਪ੍ਰਿਥਮੇ ਸ਼ਖ਼ਸੀਅਤ ਦੀ ਅਭਿਲਾਖਾ ਹੋਣੀ ਚਾਹੀਦੀ ਹੈ। ਅਭਿਲਾਖਾ ਇਰਾਦਾ ਜਗਾਏਗੀ ਤੇ ਇਰਾਦਾ ਹਿੰਮਤ ਪੈਦਾ ਕਰੇਗਾ। ਕੋਈ ਗੱਲ ਦੁਨੀਆ ਵਿਚ ਅਨਹੋਣੀ ਨਹੀਂ। ਜਿਹੜੀ ਗੱਲ ਤੁਸੀਂ ਸੰਕਲਪ ਵਿਚ ਲਿਆ ਸਕੇ ਹੋ, ਤੇ ਜਿਦ੍ਹੇ ਲਈ ਤੁਹਾਡੇ ਮਨ ਵਿਚ ਸੱਚੀ ਅਭਿਲਾਖਾ ਜਾਗ ਪਈ ਹੈ, ਉਹ ਗੱਲ ਹੋ ਕੇ ਹੀ ਰਹੇਗੀ ਜੇ ਤੁਸੀਂ ਆਪਣੇ ਇਰਾਦੇ ਵਿਚ ਤਤਪਰ ਰਹੋ।

ਸੋ ਸ਼ਖ਼ਸੀਅਤ ਦੀ ਪਹਿਲੀ ਪੌੜੀ ਇਹ ਭਰੋਸਾ ਹੈ ਕਿ ਕੁਦਰਤ ਦੀ ਮਿਹਰ ਸਭ ਉਤੇ ਸਾਂਝੀ ਹੈ, ਤੇ ਉਹਦੇ ਵਲੋਂ ਹਰ ਇੱਕ ਨੂੰ ਖੁਲ੍ਹ ਹੈ ਕਿ ਆਪਣੀ ਅਭਿਲਾਖਾ ਅਨੁਸਾਰ ਕੁਦਰਤ ਦੀਆਂ ਦਾਤਾਂ ਨੂੰ ਜਿਵੇਂ ਚਾਹੇ ਭੰਨ ਘੜ ਕੇ ਦੇਖ ਸਕਦਾ ਹੈ।

ਤੇ ਦੂਜੀ ਪੌੜੀ ਇਹ ਕਿ ਸ਼ਖ਼ਸੀਅਤ ਦਾ ਅਭਿਲਾਖੀ ਕੋਈ ਨਿਸ਼ਾਨਾ ਬਣਾਏ, ਜੀਵਨ ਆਪਣੇ ਦਾ ਕੋਈ ਮਕਸਦ ਨਿਸਚਿਤ ਕਰੇ। ਏਸ ਮਕਸਦ ਨੂੰ ਬਰਾਬਰ ਵਿਚਾਰ ਕੇ, ਇਸ ਦਾ ਅੰਕ ਅੰਕ ਅੱਖਾਂ ਅੱਗੇ ਪ੍ਰਤੱਖ ਕਰ ਲਵੇ। ਏਸੇ ਮਕਸਦ ਲਈ ਖਾਵੇ, ਏਸੇ ਲਈ ਪੀਵੇ, ਤੁਰੇ, ਵੇਖੇ ਤੇ ਪੜ੍ਹੇ। ਬੇ-ਮਕਸਦ ਜੀਉਣਾ ਪਸ਼ੂ ਸਮਾਨ ਹੈ।

ਏਸ ਮਕਸਦ ਦੀ ਪ੍ਰਾਪਤੀ ਲਈ ਸੱਚਾਈ, ਇਨਸਾਫ਼, ਹਮਦਰਦੀ ਦੇ ਨਿਯਮਾਂ ਅਨੁਸਾਰ ਜ਼ਿੰਦਗੀ ਦੀਆਂ ਔਕੜਾਂ ਨਾਲ ਘੋਲ ਕੀਤਿਆਂ ਸ਼ਖ਼ਸੀਅਤ ਪੈਦਾ ਹੁੰਦੀ ਹੈ। ਉਹ ਆਕਰਸ਼ਨ-ਸ਼ਕਤੀ ਉਤਪਨ ਹੁੰਦੀ ਹੈ, ਜਿਸ ਦੀ ਬਾਬਤ ਆਖਿਆ ਜਾਂਦਾ ਹੈ — ਜਿਸ ਤਰ੍ਹਾਂ ਐਮਰਸਨ ਦੀ ਬਾਬਤ — ਕਿ ਜਿਹੜਾ ਇੱਕ ਵਾਰੀ ਉਹਨੂੰ ਵੇਖ ਆਉਂਦਾ ਸੀ, ਉਹ ਮੁੜ ਪਹਿਲੇ ਵਰਗਾ ਨਹੀਂ ਸੀ ਰਹਿੰਦਾ।

ਔਕੜਾਂ ਨਾਲ ਘੁਲਿਆਂ ਦਲੇਰੀ, ਸ੍ਵੈ-ਸਨਮਾਨ, ਸ੍ਵੈ-ਵਿਸ਼ਵਾਸ ਜਾਗਦੇ ਹਨ। ਇਹ ਤਿੰਨੇ ਸ਼ਖ਼ਸੀਅਤ ਦੀਆਂ ਮੁੱਢਲੀਆਂ ਸਿਫ਼ਤਾਂ ਹਨ। ਜਿਦ੍ਹੇ ਵਿਚ ਇਹ ਨਹੀਂ, ਉਹ ਸਾਨੂੰ ਖਿੱਚ ਨਹੀਂ ਸਕਦਾ।

ਸ਼ਖ਼ਸੀਅਤ ਦੀ ਨੀਂਹ ਅੰਦਰਲੀ ਸੱਚਾਈ ਹੈ। ਨਿੱਕਾ ਜਿਹਾ ਫ਼ਰੇਬ, ਛੋਟਾ ਜਿਹਾ ਦਿਖਾਵਾ, ਜਾਂ ਬੇ-ਮਲੂਮਾ ਜਿਹਾ ਝੂਠ ਵੀ ਜੇ ਨੀਂਹ ਦੀ ਰੋੜੀ ਵਿਚ ਕੁੱਟਿਆ ਜਾਵੇ, ਤਾਂ ਉਹ ਵੀ ਸਮਾਂ ਪਾ ਕੇ ਅਣਬੁੱਝੇ ਚੂਨੇ ਦੀ ਢੇਮ ਵਾਂਗ ਪਾਟ ਪੈਂਦਾ ਤੇ ਇਮਾਰਤ ਨੂੰ ਤਿੜਕਾ ਦੇਂਦਾ ਹੈ। ਤਾਂ ਤੇ ਸ਼ਖ਼ਸੀਅਤ ਦੇ ਅਭਿਲਾਖੀ ਨੂੰ ਢੂੰਡ ਢੂੰਡ ਕੇ ਆਪਣੇ ਵਿਚੋਂ ਸਾਰੇ ਫ਼ਰੇਬ, ਦਿਖਾਵੇ, ਝੂਠ, ਤੇ ਮਕਰ ਕੱਢ

ਸੁੱਟਣੇ ਹੋਣਗੇ। ਇਹ ਅਖੌਤ ਗ਼ਲਤ ਪ੍ਰਚਲਤ ਕਰ ਦਿੱਤੀ ਗਈ ਹੈ ਕਿ ਵਿਹਾਰ ਵਿਚ ਸੌ ਝੂਠ ਬੋਲਣੇ ਜ਼ਰੂਰੀ ਹਨ। ਜਿੱਥੇ ਜ਼ਰਾ ਵੀ ਝੂਠ ਹੈ, ਉਥੇ ਓਨੀ ਕੁ ਸ਼ਖ਼ਸੀਅਤ ਨੀਵੀਂ ਹੋ ਜਾਏਗੀ। ਜਿਥੇ ਖ਼ੁਦਗ਼ਰਜ਼ੀ ਹੈ, ਜਿਥੇ ਦੂਜੇ ਦੀ ਸਫਲਤਾ ਲਈ ਉਤਸ਼ਾਹ ਨਹੀਂ, ਜਿਥੇ ਕੰਮ ਆਉਣ ਦਾ ਚਾਅ ਨਹੀਂ, ਜਿਥੇ ਵਤੀਰੇ ਵਿਚ ਨਿੱਘ ਨਹੀਂ, ਜਿਥੇ ਹਮਦਰਦੀ ਨਹੀਂ, ਜਿਥੇ ਤੋੜਨ ਮੱਲਣ ਦੀ ਲਾਲਸਾ ਹੈ, ਉਥੇ ਸ਼ਖ਼ਸੀਅਤ ਦਾ ਮੰਦਰ ਉਸਰ ਨਹੀਂ ਸਕਦਾ।

ਸ਼ਖ਼ਸੀਅਤ ਦਾ ਵੱਡਾ ਰਾਜ਼ ਨਿੱਘ ਤੇ ਬੇ-ਗ਼ਰਜ਼ੀ ਹੈ। ਬੇ-ਗ਼ਰਜ਼ੀ ਤੋਂ ਭਾਵ ਬੇ-ਮਕਸਦੀ ਨ੍ਹਹੀਂ; ਸਗੋਂ ਇਹ ਹੈ ਕਿ ਸਾਡੀ ਪ੍ਰੀਤ, ਮੁਸਕਰਾਹਟ, ਨਰਮੀ, ਸੇਵਾ ਨਿੱਜੀ ਗ਼ਰਜ਼ ਲਈ ਨਾ ਹੋਣ, ਦੂਜੇ ਦੇ ਕੰਮ ਆਉਣ ਵਿਚ ਖ਼ੁਸ਼ੀ ਹੋ ਸਕਣ ਕਰਕੇ ਹੋਣ। ਗੱਡੀ ਵਿਚ ਬੈਠਣ ਲੱਗਿਆਂ ਚੰਗੀ ਥਾਂ ਦੂਜੇ ਨੂੰ ਦੇਈਏ; ਖਾਣ ਲੱਗਿਆਂ ਚੰਗੀ ਚੀਜ਼ ਦੂਜੇ ਨੂੰ ਭੇਟ ਕਰੀਏ; ਆਪਣੇ ਆਰਾਮ ਦੀ ਖ਼ਾਤਰ ਦੂਜੇ ਨੂੰ ਬੇ-ਆਰਾਮ ਨਾ ਕਰੀਏ; ਦੂਜੇ ਨੂੰ ਬੋਲਣ ਲੱਗਿਆਂ ਸਮਾ ਦੇਈਏ; ਉਹਦੀ ਜਿੱਥੇ ਸਲਾਹੁਤਾ ਹੋ ਸਕੇ ਕਰੀਏ; ਤੇ ਜਿੱਥੇ ਮਤ-ਭੇਦ ਹੋਵੇ, ਠਰ੍ਹੰਮੇ ਨਾਲ, ਬਿਨਾਂ ਉਹਨੂੰ ਠਿੱਠ ਕੀਤੇ ਦੇ, ਆਪਣੇ ਖ਼ਿਆਲ ਪਰਗਟ ਕਰੀਏ। ਇਹਨਾਂ ਛੋਟੀਆਂ ਗੱਲਾਂ ਵਿਚ ਬੇ-ਗ਼ਰਜ਼ੀ ਦਾ ਸੁਭਾਓ ਸ਼ਖ਼ਸੀਅਤ ਵਿਚ ਉਹ ਜਾਦੂ ਭਰ ਦੇਂਦਾ ਹੈ, ਜਿਹੜਾ ਵੈਰੀਆਂ ਨੂੰ ਸੱਜਣ ਬਣਾ ਲੈਂਦਾ ਹੈ, ਤੇ ਮਨੁੱਖ ਦੇ ਆਲੇ-ਦੁਆਲੇ ਇੱਕ ਸਫਲਤਾ ਦਾ ਮੰਡਲ ਦਰਸਾਂਦਾ ਹੈ। ਏਸ ਮਨੁੱਖ ਨੂੰ ਵੇਖ ਕੇ, ਨਿਰਾਸੇ ਜੀਆਂ ਵਿਚ ਸਫਲਤਾ ਦੀ ਆਸ ਉਠਦੀ ਹੈ। ਇਹੋ ਜਿਹੇ ਆਦਮੀ ਦੁਨੀਆ ਦੇ ਅਸਲੀ ਉਪਕਾਰੀ ਹਨ। ਦਾਨੀ ਦੁਨੀਆ ਨੂੰ ਉਹ ਸੁਖ ਨਹੀਂ ਦੇ ਸਕਦੇ, ਜਿਹੜਾ ਸਫਲ ਮੰਡਲ ਸੁਹਣੀ ਸ਼ਖ਼ਸੀਅਤ ਵਾਲੇ ਮਨੁੱਖ, ਤੁਰਦਿਆਂ ਫਿਰਦਿਆਂ, ਚੁੱਪ ਚੁਪੀਤੇ, ਆਪਣੇ ਇਰਦ-ਗਿਰਦ ਖਿਲਾਰਦੇ ਰਹਿੰਦੇ ਹਨ।

ਸ਼ਖ਼ਸੀਅਤ ਦਾ ਦ੍ਰਿਸ਼ ਅਵੱਸ਼ ਸੁੰਦਰ ਹੁੰਦਾ ਹੈ; ਪਰ ਇਹ ਸੁੰਦਰਤਾ ਜ਼ਰੂਰੀ ਨਹੀਂ ਕਿ ਚਿਹਰੇ ਦੇ ਨਕਸ਼ਾਂ ਦੀ ਹੋਵੇ। ਬਹੁਤੀ ਵਾਰੀ ਵੇਖਿਆ ਜਾਂਦਾ ਹੈ ਕਿ ਚੋਣਵੀਂ ਸ਼ਖ਼ਸੀਅਤ ਵਾਲ਼ੇ ਬੜੇ ਸਾਧਾਰਣ ਨਕਸ਼ਾਂ ਦੇ ਸਵਾਮੀ ਹੁੰਦੇ ਹਨ, ਉਹਨਾਂ ਦਾ ਪ੍ਰਭਾਵ ਇੱਕ ਬੜੇ ਸੁੰਦਰ ਮਨੁੱਖ ਦਾ ਹੁੰਦਾ ਹੈ। ਉਸ ਦਾ ਕਾਰਨ ਇਹ ਹੈ ਕਿ ਉਹਨਾਂ ਨੇ ਲਗਾਤਾਰ ਕਈ ਵਰ੍ਹੇ ਸੁੰਦਰ ਖ਼ਾਬ ਵੇਖੇ, ਸੁੰਦਰ ਖ਼ਿਆਲ ਵਿਚਾਰੇ, ਸੁੰਦਰ ਕੰਮ ਕੀਤੇ, ਸੁੰਦਰ ਮੇਲ ਮੇਲੇ ਹੁੰਦੇ ਹਨ। ਤਲਾਅ ਵਿਚ

ਨਿੱਕੀ ਜਿਹੀ ਢੇਮ ਵੀ ਇੱਕ ਚੱਕਰ ਪੈਦਾ ਕਰਦੀ ਹੈ, ਉਸੇ ਤਰ੍ਹਾਂ ਹਰ ਖ਼ਿਆਲ ਚਿਹਰੇ ਉਤੇ ਇੱਕ ਬੇ-ਮਲੂਮੀ ਜਿਹੀ ਲਕੀਰ ਪਾਂਦਾ ਹੈ। ਤੇ ਜੇ ਵਾਰ ਵਾਰ ਉਸੇ ਕਿਸਮ ਦਾ ਖ਼ਿਆਲ ਆਉਂਦਾ ਰਹੇ ਤਾਂ ਉਹ ਲਕੀਰ ਪੱਕੀ ਹੋ ਜਾਂਦੀ ਹੈ, ਤੇ ਹੌਲੀ ਹੌਲੀ ਨਕਸ਼ਾਂ ਦਾ ਪ੍ਰਭਾਵ ਇਹ ਲਕੀਰਾਂ ਦਾ ਕੁਲ-ਜੋੜ ਹੋ ਜਾਂਦਾ ਹੈ। ਜੇ ਖ਼ਿਆਲ ਸੁੰਦਰ ਹਨ ਤਾਂ ਮੁਖ ਸੁੰਦਰ ਹੋ ਜਾਂਦਾ ਹੈ। ਏਸ ਲਈ ਸੁੰਦਰਤਾ ਰੱਬੀ ਸਿਫ਼ਤ ਗਿਣੀ ਜਾਂਦੀ ਹੈ। ਸੁੰਦਰ ਮੁਖ ਕਦੇ ਕੋਝੇ ਆਚਾਰ ਵਾਲਾ ਨਹੀਂ ਹੁੰਦਾ। ਕੋਝਾ ਆਚਾਰ ਦਿਨਾਂ ਵਿਚ ਸੁੰਦਰਤਾ ਨੂੰ ਕਰੂਪ ਕਰ ਦੇਂਦਾ ਹੈ, ਤੇ ਸੁੰਦਰ ਆਚਾਰ ਮਹਾਤਮਾ ਗਾਂਧੀ ਤੇ ਸੁਕਰਾਤ ਵਰਗੇ ਬੇ-ਰੂਪ ਮੂੰਹਾਂ ਨੂੰ ਸੁੰਦਰਤਾ ਦਾ ਦ੍ਰਿਸ਼ ਬਣਾ ਦੇਂਦਾ ਹੈ। ਸੁੰਦਰਤਾ ਦੀ ਇੱਕ ਪਾਰਖੂ ਵਿਦਵਾਨ ਮੇਮ ਨੇ ਮਹਾਤਮਾ ਗਾਂਧੀ ਕੋਲ ਆ ਕੇ ਆਖਿਆ ਸੀ, ਕਿ ਉਨ੍ਹਾਂ ਕੋਲ ਬੈਠੀ ਉਹ ਇਉਂ ਜਾਣ ਰਹੀ ਹੈ, ਜਿਵੇਂ ਉਹ ਕਿਸੇ ਡਾਢੇ ਸੁੰਦਰ ਪੁਰਸ਼ ਦੇ ਸਨਮੁਖ ਹੁੰਦੀ ਹੈ। ਤੱਦੇ ਗਾਂਧੀ ਜੀ ਬਾਬਤ ਪ੍ਰਸਿੱਧ ਹੈ ਕਿ ਉਨ੍ਹਾਂ ਦਾ ਜਾਦੂ ਇਸਤ੍ਰੀਆਂ ਲਈ ਮੁਹਲਕ ਸੀ। ਜਵਾਨ ਬ੍ਰਿਧ ਦੋਵੇਂ ਉਨ੍ਹਾਂ ਉਤੇ ਮੋਹਿਤ ਹੋ ਜਾਂਦੀਆਂ ਤੇ ਵਿਆਕੁਲ ਹੋਈਆਂ ਪਿਛੇ ਫਿਰਦੀਆਂ ਸਨ। ਨੀਲਾ ਨਾਗਨੀ ਵਰਗੀ ਕਾਮਨੀ ਨੂੰ ਆਚਾਰ ਦੀ ਕੀ ਪਰਖ ਹੋ ਸਕਦੀ ਸੀ, ਜ਼ਰੂਰੀ ਹੈ ਕਿ ਉਸ ਨੂੰ ਗਾਂਧੀ ਜੀ ਦੀ ਪਹਿਲੀ ਝਾਤੀ ਵਿਚ ਕੋਈ ਚਿਤ-ਚੋਰ ਹੁਸਨ ਦਿੱਸਿਆ ਹੋਵੇਗਾ। ਇਹ ਚਿੱਤ-ਚੋਰ ਹੁਸਨ ਵਰ੍ਹਿਆਂ ਦੇ ਹੁਸਨ ਭਰਪੂਰ ਖ਼ਿਆਲਾਂ ਦਾ ਕ੍ਰਿਸ਼ਮਾ ਸੀ।

ਸ਼ਖ਼ਸੀਅਤ ਲਈ ਚੰਗੀ ਸਿਹਤ ਬੜੀ ਸਹਾਇਕ ਹੈ। ਚੰਗੀ ਸਿਹਤ, ਸਰੀਰਕ ਤੇ ਮਾਨਸਿਕ ਸਫ਼ਾਈ, ਤੇ ਯੋਗਤਾ, ਹੁਸਨ ਦੇ ਵੱਡੇ ਅੰਗ ਹਨ। ਹੁਣ ਡਾਕਟਰਾਂ ਦੀ ਪੜਤਾਲ ਨੇ ਇੱਕ ਐਡਰੀਨਲ ਬੇ-ਨਾਲੀ ਰਸ-ਗਿਲਟੀ (ਗੁਰਦਿਆਂ ਦੇ ਉਪਰ) ਦਾ ਪਤਾ ਲੱਭਾ ਹੈ। ਕਿਹਾ ਜਾਂਦਾ ਹੈ ਕਿ ਏਸ ਰਸ-ਗਿਲਟੀ ਦਾ ਸੰਬੰਧ ਮਾਨਸਿਕ ਅਵਸਥਾ ਨਾਲ ਹੈ। ਜੇ ਸੁਭਾ ਵਿਚ ਗੁੱਸਾ ਤੇ ਖ਼ੁਦਗ਼ਰਜ਼ੀ ਤੇ ਉਤਸ਼ਾਹ-ਹੀਨਤਾ ਹੋਵੇ ਤਾਂ ਰਸ-ਗਿਲਟੀ ਵਿਚੋਂ ਮਾਦਾ ਘਟ ਵਧ ਵਗਦਾ ਹੈ, ਤੇ ਖ਼ੁਰਾਕ ਚੰਗੀ ਤਰ੍ਹਾਂ ਹਜ਼ਮ ਨਹੀਂ ਹੁੰਦੀ, ਨਾ ਥਕਾਵਟ ਦੇ ਜ਼ਹਿਰੀਲੇ ਮਾਦੇ ਪੂਰੀ ਤਰ੍ਹਾਂ ਨਸ਼ਟ ਹੁੰਦੇ ਹਨ, ਤੇ ਮਨੁੱਖ ਅਧੂਰੀ ਜਿਹੀ ਸਿਹਤ ਵਿਚ ਰਹਿੰਦਾ ਹੈ, ਬਹੁਤਾ ਕੰਮ ਨਹੀਂ ਕਰ ਸਕਦਾ। ਪਰ ਜਦੋਂ ਜੀਉਣ ਵਿਚ ਦਿਲਚਸਪੀ ਪੈਦਾ ਕਰ ਲਵੇ, ਕ੍ਰੋਧ ਹਟਾ ਲਵੇ, ਸੁਹਿਰਦ ਹੋ ਜਾਵੇ, ਤਾਂ ਇਹ ਰਸ-ਗਿਲਟੀ

ਬੜੀ ਵਗਦੀ ਹੈ, ਤੇ ਸਾਦੀ ਖ਼ੁਰਾਕ ਨੂੰ ਅੰਮ੍ਰਿਤ ਬਣਾ ਦੇਂਦੀ ਹੈ। ਇਹੀ ਕਾਰਨ ਹੈ ਕਿ ਜਿਸ ਕੰਮ ਨੂੰ ਅਸੀਂ ਦਿਲੋਂ ਚਾਹੀਏ, ਉਹ ਕਰਦਿਆਂ ਥਕਾਵਟ ਥੋੜੀ ਹੁੰਦੀ ਹੈ, ਤੇ ਖ਼ੁਸ਼-ਖ਼ੁਲਕ ਆਦਮੀ ਕਦੇ ਮਾੜਚੂ ਮਰੀਅਲ ਨਹੀਂ ਵੇਖੇ ਜਾਂਦੇ।

ਸ਼ਖ਼ਸੀਅਤ ਦਾ ਮੁਖ-ਚਿੰਨ੍ਹ ਪ੍ਰਸੰਨਤਾ ਹੈ। ਜਿਦ੍ਹੇ ਅੰਦਰ ਪ੍ਰਸੰਨਤਾ ਹੋਵੇ, ਉਹੀ ਕਿਸੇ ਦੂਸਰੇ ਨੂੰ ਪ੍ਰਸੰਨ ਕਰ ਸਕਦਾ ਹੈ। ਪ੍ਰਸੰਨਤਾ ਏਸੇ ਲਈ ਸ਼ੁਭ ਸ਼ਗਨ ਸਮਝਿਆ ਜਾਂਦਾ ਹੈ। ਕਿਉਂਕਿ ਜਿਸ ਹਿਰਦੇ ਵਿਚ ਪ੍ਰਸੰਨਤਾ ਹੈ, ਉਥੇ ਸਾੜਾ ਨਹੀਂ ਹੋ ਸਕਦਾ — ਸਾੜਾ ਬੜੀ ਕੁਸ਼ਗਨ ਅਵਸਥਾ ਹੈ। ਸਾੜਾ ਆਪਣੇ ਆਪ ਵਿਚ ਭਰੋਸਾ ਨਹੀਂ ਰੱਖਦਾ, ਦਲੇਰ ਨਹੀਂ ਹੁੰਦਾ, ਹਿੰਮਤ ਤੋਂ ਕਤਰਾਂਦਾ ਹੈ। ਇਹ ਨਿਸ਼ਾਨੀਆਂ ਹੀਨਤਾ ਦੀਆਂ ਹਨ। ਏਸੇ ਲਈ ਜਿਥੇ ਸਾੜਾ ਹੁੰਦਾ ਹੈ, ਉਥੇ ਕ੍ਰੋਧ ਵੀ ਹੁੰਦਾ ਹੈ। ਤੇ ਜਿਥੇ ਇਹ ਦੋਵੇਂ ਜਣੇ ਹੋਣ, ਉਥੇ ਫੇਰ ਕੋਈ ਭਲੀ ਗੱਲ ਨਹੀਂ ਰਹਿ ਸਕਦੀ। ਇਹ ਦੋਵੇਂ ਸ਼ਖ਼ਸੀਅਤ ਦੇ ਵਿਰੋਧੀ ਹਨ। ਸ਼ਖ਼ਸੀਅਤ-ਅਭਿਲਾਖੀ ਨੂੰ ਬੜੇ ਜਤਨ ਨਾਲ ਇਹਨਾਂ ਤੋਂ ਖ਼ਬਰਦਾਰ ਰਹਿਣਾ ਚਾਹੀਦਾ ਹੈ। ਇਹ ਢੇਰ ਚਿਰ ਤਕ ਵਲ-ਵਲਾ ਕੇ ਆਉਂਦੇ ਰਹਿਣਗੇ, ਪਰ ਜਦ ਤੱਕ ਅਸੀਂ ਇਹਨਾਂ ਦੀ ਸੁਹੱਬਤ ਤੋਂ ਸ਼ਰਮਾਂਦੇ ਰਹਾਂਗੇ, ਇਹ ਸਾਡੇ ਉਤੇ ਕਾਬੂ ਨਹੀਂ ਪਾ ਸਕਦੇ। ਜਦੋਂ ਇਹ ਆ ਜਾਣ, ਆਪਣੇ ਆਪ ਕੋਲੋਂ ਸ਼ਰਮ ਖਾਓ, ਤੇ ਜਿਹੜਾ ਸ਼ਖ਼ਸੀਅਤ ਦਾ ਆਦਰਸ਼ ਤੁਸਾਂ ਸਾਹਮਣੇ ਰੱਖਿਆ ਹੋਇਆ ਹੈ, ਉਹਦਾ ਚੇਤਾ ਕਰ ਕੇ ਕ੍ਰੋਧ ਦੂਰ ਕਰ ਲਿਆ ਕਰੋ। ਹੌਲੀ ਹੌਲੀ ਅਵਸਥਾ ਬਦਲਦੀ ਜਾਏਗੀ ਤੇ ਇੱਕ ਦਿਨ ਐਸਾ ਆ ਜਾਏਗਾ ਜਦੋਂ ਕਿਸੇ ਦੀ ਸਫਲਤਾ ਪੀੜਤ ਨਹੀਂ ਕਰੇਗੀ, ਨਾ ਕਿਸੇ ਉਤੇ ਕ੍ਰੋਧ ਆਵੇਗਾ। ਅਡੋਲ, ਗੰਭੀਰ, ਸੰਤੁਸ਼ਟ, ਉਤਸ਼ਾਹ ਭਰੀ, ਨਿੱਘੀ ਸ਼ਖ਼ਸੀਅਤ ਹੀ ਇੱਕ ਐਸਾ ਦ੍ਰਿਸ਼ ਹੈ, ਜਿਹੜਾ ਸਾਡਾ ਭਰੋਸਾ ਜਿੱਤ ਸਕਦਾ ਹੈ, ਸਾਡੇ ਕੋਲੋਂ ਸਲਾਹੁਤਾ ਦਾ ਗੀਤ ਗਵਾ ਸਕਦਾ ਹੈ, ਤੇ ਸਾਡੀਆਂ ਅੱਖਾਂ ਆਪਣੇ ਉਤੇ ਗਡਵਾ ਸਕਦਾ ਹੈ। ਇਹੋ ਜਿਹੀ ਸ਼ਖ਼ਸੀਅਤ ਕੁਦਰਤੀ ਵਤੀਰੇ, ਆਪੇ ਉਤੇ ਕਾਬੂ, ਨਿਰਛਲਤਾ, ਉਦਮੀ ਜੀਵਨ, ਸ਼ੁਭ-ਭਾਵਨਾ ਤੇ ਕਾਮ-ਬਲ ਨੂੰ ਸੁਚੱਜਤਾ ਨਾਲ ਵਰਤਿਆਂ ਪ੍ਰਾਪਤ ਹੋ ਸਕਦੀ ਹੈ।

ਕਾਮ-ਬਲ ਇਸਤ੍ਰੀ ਮਰਦ ਦੀ ਸਭ ਤੋਂ ਵੱਡੀ ਤਾਕਤ ਹੈ, ਜਿਦ੍ਹੀ ਯੋਗ ਵਰਤੋਂ ਕਰਾਮਾਤਾਂ ਵਿਖਾ ਸਕਦੀ ਹੈ। ਜਿਦ੍ਹੇ ਵਿਚ ਇਹ ਬਲ ਕਿਸੇ ਕੁਦਰਤੀ ਜਾਂ ਆਪ ਸਹੇੜੀ ਊਣਤਾਈ ਕਰਕੇ ਉੱਕਾ ਹੈ ਨਹੀਂ ਜਾਂ ਘੱਟ ਹੈ, ਉਹ ਕਦੇ

ਸ਼ਖ਼ਸੀਅਤ ਦਾ ਸਵਾਮੀ ਨਹੀਂ ਬਣ ਸਕਦਾ। ਏਸ ਬਲ ਦੀ ਅਰੋਗਤਾ ਤੇ ਏਸ ਦੇ ਉਤੇ ਕਾਬੂ, ਸ਼ਖ਼ਸੀਅਤ ਵਿਚ ਚਮਤਕਾਰ ਪੈਦਾ ਕਰਦੇ ਹਨ। ਕਾਮ-ਬਲ ਨੂੰ ਵਿਸ਼ਿਆਂ ਵਿਚ ਖਿਲਾਰਣ ਵਾਲੇ ਇਸਤ੍ਰੀਆਂ ਪੁਰਸ਼ਾਂ ਦੇ ਮੁੱਖ ਫਿੱਕੇ, ਬੁੱਢੇ ਤੇ ਬੇ-ਲਿਸ਼ਕ ਹੁੰਦੇ ਹਨ। ਪਰ ਕਾਮ-ਬਲ ਨੂੰ ਪੂਰੇ ਜੋਬਨ ਵਿਚ ਸਾਂਭ ਕੇ ਵਰਤਣ ਵਾਲੇ ਇਸਤ੍ਰੀਆਂ ਪੁਰਸ਼ ਇਕੱਲੇ ਦਸਾਂ ਜਿੰਨਾ ਕੰਮ ਕਰ ਸਕਦੇ ਹਨ, ਉਹਨਾਂ ਦੇ ਮੂੰਹਾਂ ਉਤੇ ਇੱਕ ਨੂਰ ਹੁੰਦਾ ਹੈ, ਭਾਵੇਂ ਉਹਨਾਂ ਦਾ ਸਰੀਰ ਨਿਰਬਲ ਹੀ ਹੋਵੇ।

ਮਿਸਟਰ ਸਟੈਡ ਇੱਕ ਪ੍ਰਸਿੱਧ ਅੰਗਰੇਜ਼ ਲਿਖਾਰੀ ਹੋਇਆ ਹੈ। ਇਹ ਟਾਈਟੈਨਕ ਜਹਾਜ਼ ਡੁੱਬਣ ਨਾਲ ਮਰ ਗਿਆ ਸੀ। ਜਹਾਜ਼ ਡੁੱਬਣ ਸਮੇਂ ਤੀਵੀਆਂ, ਬੱਚਿਆਂ, ਤੇ ਕੀਮਤੀ ਆਦਮੀਆਂ ਨੂੰ ਜੀਉਣ-ਕਿਸ਼ਤੀਆਂ ਵਿਚ ਪਾ ਕੇ ਬਚਾ ਲਿਆ ਗਿਆ ਸੀ। ਜਦੋਂ ਮਿਸਟਰ ਸਟੈਡ ਨੂੰ ਕਿਸ਼ਤੀ ਵਿਚ ਚੜ੍ਹਣ ਲਈ ਆਖਿਆ ਗਿਆ ਤਾਂ ਉਸ ਨੇ ਇਹ ਆਖ ਕੇ ਇਨਕਾਰ ਕਰ ਦਿੱਤਾ ਕਿ ਜਦ ਤੱਕ ਇੱਕ ਆਦਮੀ ਵੀ ਡੁੱਬਣ ਲਈ ਛੱਡਣਾ ਪਏਗਾ, ਮੈਂ ਆਪਣੇ ਆਪ ਨੂੰ ਬਚਾਣ ਲਈ ਤਿਆਰ ਨਹੀਂ ਹਾਂ। ਮਿਸਟਰ ਸਟੈਡ ਦੀ ਜ਼ਿੰਦਗੀ ਪ੍ਰਕਾਸ਼ਤ ਕੀਤੀ ਗਈ ਹੈ। ਲਿਖਾਰੀ ਨੇ ਓਸ ਦੀਆਂ ਕਾਮਨਾਵਾਂ ਸੰਬੰਧੀ ਲਿਖਿਆ ਹੈ :

> "ਮਿਸਟਰ ਸਟੈਡ ਇੱਕ ਬੜਾ ਕਾਮਨਾ ਭਰਪੂਰ ਆਦਮੀ ਸੀ। ਉਸ ਦੇ ਅੰਦਰ ਕਾਮਨਾ ਦਾ ਹੜ੍ਹ ਆਇਆ ਰਹਿੰਦਾ ਸੀ, ਤੇ ਜੇ ਉਸ ਨੂੰ ਆਪਣੇ ਉਤੇ ਏਡਾ ਜ਼ਬਰਦਸਤ ਕਾਬੂ ਨਾ ਹੁੰਦਾ, ਤਾਂ ਉਹ ਇੱਕ ਬਰਬਾਦ ਆਦਮੀ ਹੁੰਦਾ। — ਮਿਸਟਰ ਸਟੈਡ ਦਿਆਂ ਅਣਗਿਣਤ ਵੱਡੇ ਵੱਡੇ ਉਦਮਾਂ 'ਚੋਂ ਸਭ ਤੋਂ ਵੱਡਾ, ਉਹਦਾ ਸਾਂਭਿਆ ਹੋਇਆ ਕਾਮ-ਬਲ ਸੀ।"

ਕਾਮ-ਬਲ ਕੁਦਰਤ ਦੀ ਬਿਜਲੀ ਹੈ। ਇਸ ਦੇ ਨਾਲ ਹੀ ਕੁਦਰਤ ਆਪਣੀ ਸਾਰੀ ਲੀਲ੍ਹਾ ਰਚਦੀ ਤੇ ਰੌਸ਼ਨ ਕਰਦੀ ਹੈ। ਇਸ ਲਈ ਇਸ ਦਾ ਮੁਕਾਬਲਾ ਬਾਹੂ-ਬਲ ਨਾਲ ਨਹੀਂ ਕੀਤਾ ਜਾ ਸਕਦਾ। ਬਾਹੂ-ਬਲ ਭਾਵੇਂ ਕਿੰਨਾ ਹੀ ਹੋਵੇ, ਕਾਮ-ਬਲ ਤੋਂ ਵਿਹੂਣਾ ਉਹ ਨਿਰਜੀਵ ਹੈ। ਬਾਹੂ-ਬਲ ਸਰੀਰਕ ਤਾਕਤ ਹੈ, ਪਰ ਕਾਮ-ਬਲ ਦਾਮਨੀ ਦੀ ਤੜਪ ਹੈ, ਸਿਰਜਣਹਾਰ ਦੀ ਸਿਰਜ-ਧੜਕ ਹੈ। ਸ਼ਖ਼ਸੀਅਤ ਦੇ ਅਭਿਲਾਖੀ ਨੂੰ ਏਸ ਬਲ ਦਾ ਗਿਆਨ ਹੋਣਾ ਚਾਹੀਦਾ ਹੈ। ਜਦੋਂ ਗਿਆਨ ਹੋ ਜਾਏਗਾ, ਤਦੋਂ ਉਹ ਏਸ ਬਿਜਲੀ-

ਬੱਤੀ ਨੂੰ ਸੀਨੇ ਵਿਚ ਸਾਂਭ ਕੇ ਰਖੇਗਾ, ਸਸਤੇ ਦੀਵਿਆਂ ਵਾਂਗ ਬਲਦਾ ਨਹੀਂ ਛੱਡ ਛਡੇਗਾ। ਇਹ ਉਹ ਜੋਤਨਾ ਹੈ, ਕਿ ਜਿੱਥੇ ਬੱਝ ਕੇ ਪਏ ਦਿਨ ਚਾੜ੍ਹ ਦੇਂਦੀ ਹੈ, ਸਭ ਕੁਝ ਦਿੱਸਣ ਲੱਗ ਪੈਂਦਾ ਹੈ। ਇਸ ਦੀ ਸਹਾਇਤਾ ਨਾਲ ਜੋ ਚਾਹੋ ਬ੍ਰਹਮੰਡ 'ਚੋਂ ਲੱਭ ਸਕੋਗੇ — ਪੁੱਤਰ, ਪਿਆਰ, ਰਸ, ਰੂਪ, ਮਸਤੀ, ਅਕਲ, ਉਡਾਰੀ, ਅਕਾਸ਼ ਦੇ ਝੂਟੇ, ਮਨੁੱਖ ਹਿਰਦੇ ਦੀ ਝਾਤੀ ਤੇ ਅਕਾਲ ਪੁਰਖ ਦੀ ਸਨਮੁਖਤਾ।

ਏਸ ਲਈ, ਏਸ ਬਲ ਨੂੰ ਵਧਣੋ ਨਾ ਰੋਕੋ, ਇਸ ਦੀਆਂ ਠਾਠਾਂ ਤਰੰਗਾਂ ਬੰਨ੍ਹ ਬੰਨ੍ਹ ਨਾ ਰੱਖੋ। ਇਸਤ੍ਰੀਆਂ ਪੁਰਸ਼ਾਂ ਦਾ ਸਾਧਾਰਣ ਮੇਲ ਵਰਜਿਤ ਨਾ ਕਰੋ। ਏਸ ਮੇਲ ਨਾਲ ਹੀ ਨਫ਼ੀ ਜਮ੍ਹਾ ਦੀਆਂ ਤਾਰਾਂ ਵਿਚ ਰੌ ਤੁਰਦੀ ਹੈ, ਜਿਹੜੀ ਯੋਗ ਸਮੇਂ ਦੋ ਧਰੂਆਂ ਦੀ ਛੋਹ ਨਾਲ ਹਜ਼ਾਰਾਂ ਬੱਤੀਆਂ ਦਾ ਤੇਜ ਪੈਦਾ ਕਰ ਸਕਦੀ ਹੈ। ਦੀਵੇ ਬੇ-ਖ਼ਤਰ ਹਨ, ਦੀਵਿਆਂ ਨਾਲ ਠੀਕ ਕਿਸੇ ਨੂੰ ਧੱਕਾ ਨਹੀਂ ਲੱਗਦਾ, ਪਰ ਜਦੋਂ ਕਦੇ ਬਿਜਲੀ-ਮੋਟਰ ਦੇ ਸਿਰੇ ਜੁੜਦੇ ਹਨ, ਹਜ਼ਾਰਾਂ ਦੀਵੇ ਪੀਲੇ ਪੈ ਜਾਂਦੇ ਹਨ। ਕਾਮ-ਬਲ ਨੂੰ ਨਿੰਮ੍ਹਾ ਤੇ ਟਿਮਟਿਮਾਂਦਾ ਰੱਖਣ ਦਾ ਆਦਰਸ਼ ਸਫਲ ਨਹੀਂ, ਗੁਰੂ ਗੋਬਿੰਦ ਸਿੰਘ ਜੀ "ਅਕਾਲ ਉਸਤਤਿ" ਵਿਚ "ਬਿੰਦ ਕੇ ਸਿਧਯਾ" ਨੂੰ "ਹੀਜੜੇ ਦੀ ਵਡਿੱਤਣ" ਦੇਂਦੇ ਹਨ।

ਠਾਠਾਂ ਤਰੰਗਾਂ ਪੈਣ ਦਿਓ, ਬਿਜਲੀ ਦੀ ਰੌ ਜੋਬਨ ਵਿਚ ਆਉਣ ਦਿਓ, ਸਿਰਫ਼ ਆਪਣੇ ਮਨ ਦੇ ਕੰਢੇ ਉੱਚੇ ਕਰ ਦਿਓ ਕਿ ਹੜ੍ਹ ਆਇਆਂ ਵੀ ਕੰਢਿਆਂ ਤੋਂ ਪਾਣੀ ਬਾਹਰ ਨਾ ਛੁਲਕੇ। ਉੱਚਿਆਂ ਕੰਢਿਆਂ ਵਿਚ ਰੋਕੇ, ਠਾਠਾਂ ਮਾਰਦੇ ਪਾਣੀ ਵਿਚ ਇੱਕ ਬੜੇ ਵੱਡੇ ਬਿਜਲੀ-ਘਰ ਨੂੰ ਚਲਾਣ ਦੀ ਸ਼ਕਤੀ ਹੁੰਦੀ ਹੈ।

ਸ਼ਖ਼ਸੀਅਤ ਦੇ ਅਭਿਲਾਖੀ ਉਹੀ ਮਰਦ ਤੇ ਇਸਤ੍ਰੀਆਂ ਹੋ ਸਕਦੇ ਹਨ, ਜਿਨ੍ਹਾਂ ਨੂੰ ਆਪਣੇ ਮਰਦਾਊਪੁਣੇ ਤੇ ਇਸਤ੍ਰੀਪੁਣੇ ਦਾ ਪੂਰਾ ਗਿਆਨ ਹੋਵੇ, ਪੂਰੀ ਕਦਰ ਹੋਵੇ, ਤੇ ਉਹਨਾਂ ਉਤੇ ਪੂਰਾ ਕਾਬੂ ਹੋਵੇ। ਮੇਰਾ ਜ਼ੋਰ ਪੂਰਨ ਕਾਬੂ ਉਤੇ ਹੈ। ਜੇ ਤੁਸੀਂ ਜ਼ਿੰਦਗੀ ਦਾ ਹੂਟਾ ਲੈ ਕੇ ਕਿਸੇ ਦੂਰ ਹੱਦ ਨੂੰ ਛੁਹਣਾ ਚਾਹੁੰਦੇ ਹੋ, ਜੇ ਇੱਕ ਵਾਰੀ ਜ਼ਿਮੀਂ ਤੋਂ ਪੈਰ ਉਖੜੇ ਅਨੁਭਵ ਕਰਨਾ ਚਾਹੁੰਦੇ ਹੋ, ਜੇ ਕਿਸੇ ਅਕਾਸ਼ੀ ਮਸਤੀ ਦਾ ਹਲੋਰਾ ਲੈਣਾ ਚਾਹੁੰਦੇ ਹੋ, ਤਾਂ ਆਪਣੇ ਮਰਦਾਊਪੁਣੇ ਤੇ ਇਸਤ੍ਰੀਪੁਣੇ ਤੋਂ ਚੰਗੀ ਤਰ੍ਹਾਂ ਜਾਣੂ ਹੋ ਜਾਵੋ ਤੇ ਕਾਮ-ਬਲ ਨੂੰ ਸਵਰਗੀ ਦਾਤ ਸਮਝ, ਸਾਂਭ ਕੇ ਵਰਤੋ।

ਜਿਸ ਮਜ਼ਬ ਦੇ ਵੀ ਤੁਸੀਂ ਹੋ, ਜਿਹੜਾ ਸਾਧਨ ਵੀ ਵਰਤਦੇ ਹੋ, ਜਿਹੜਾ



ਪਾਠ ਵੀ ਪੜ੍ਹਦੇ ਹੋ, ਸਦਾ ਉੱਚੀ ਸ਼ਖ਼ਸੀਅਤ ਦਾ ਦ੍ਰਿਸ਼ ਆਪਣੇ ਸਾਹਮਣੇ ਰੱਖੋ। ਮੁਕਤੀ ਦੀ ਚਾਹ ਐਵੇਂ ਸੁਣੀ-ਸੁਣਾਈ ਹੈ। ਆਵਾਗਵਨ ਮੇਟਣ ਦੀ ਮੰਗ ਪੜ੍ਹੀ-ਪੜ੍ਹਾਈ ਹੈ। ਭਾਵੇਂ ਚੁਰਾਸੀ ਲੱਖ ਜੂਨ ਠੀਕ ਹੈ ਤੇ ਭਾਵੇਂ ਗ਼ਲਤ, ਭਾਵੇਂ ਕੋਈ ਮੁੜ ਕੇ ਜੰਮਦਾ ਹੈ ਤੇ ਭਾਵੇਂ ਨਹੀਂ, ਜੇ ਤੁਸੀਂ ਏਸ ਜੀਵਨ ਵਿਚ ਸੁਹਣੀ ਤੇ ਸਫਲ ਸ਼ਖ਼ਸੀਅਤ ਪੈਦਾ ਕਰ ਸਕੇ ਹੋ ਤਾਂ ਬੇਚਿੰਤ ਰਹੋ। ਜੋ ਕੁਝ ਵੀ ਅੱਗੇ ਹੋਵੇਗਾ, ਉਹ ਬੇ-ਕਾਨੂੰਨ ਨਹੀਂ ਹੋਵੇਗਾ। ਸੂਰਜ, ਚੰਦ, ਤਾਰੇ ਅਟੱਲ ਕਾਨੂੰਨ ਵਿਚ ਗ਼ਰਦਸ਼ ਕਰ ਰਹੇ ਹਨ। ਜੇ ਕੋਈ ਹੋਰ ਜੀਵਨ ਹੈ ਤਾਂ ਕਾਨੂੰਨ-ਰਹਿਤ ਨਹੀਂ ਹੋ ਸਕਦਾ। ਏਥੇ ਭਲੀ ਨਿਭਾ ਲਓ, ਰਸ ਦੇ ਲਵੋ, ਰਸ ਲੈ ਲਵੋ। ਰਸ ਧਨ ਦੌਲਤ ਵਿਚ ਨਹੀਂ, ਰਸ ਖਾਣ ਪਹਿਨਣ ਵਿਚ ਨਹੀਂ, ਰਸ ਵਿਸ਼ਿਆਂ ਵਿਕਾਰਾਂ ਵਿਚ ਨਹੀਂ; ਕਿਉਂਕਿ ਸ਼ਾਹਾਂ ਵੇਸਵਾਵਾਂ ਨੂੰ ਅਤਿ ਦੁਖੀ ਅਸਾਂ ਵੇਖ ਲਿਆ ਹੈ। ਦੁਨੀਆ ਦੇ ਪ੍ਰਸਿੱਧ ਹਸੀਏ ਧਨੀ ਨਹੀਂ ਹੋਏ। ਰਸ ਔਕੜਾਂ ਨਾਲ ਘੁਲ ਕੇ ਤਕੜਿਆਂ ਹੋਣ ਵਿਚ ਤੇ ਟੀਸੀਆਂ ਟੱਪਣ ਵਿਚ ਹੈ; ਵੱਡੇ ਵੱਡੇ ਕੰਮ ਕਰਨ ਵਿਚ ਹੈ; ਈਰਖਾ, ਕ੍ਰੋਧ ਤੇ ਖ਼ੁਦਗ਼ਰਜ਼ੀ ਤੋਂ ਉੱਚੇ ਹੋਣ ਵਿਚ ਹੈ; ਪਿਆਰ ਕਰਨ ਤੇ ਸਾਰੀ ਦੁਨੀਆ ਨਾਲ ਸਾਂਝ ਵੇਖ ਕੇ ਹਮਦਰਦੀ ਕਰ ਸਕਣ ਵਿਚ ਹੈ; ਮੌਤੋਂ ਨਿਰਭੈ ਹੋਣ ਵਿਚ ਹੈ; ਸੁਤੰਤਰ ਹੋਣ ਵਿਚ ਹੈ, ਅਰੋਗ ਹੋਣ ਵਿਚ ਹੈ।

ਇਹੀ ਅਕਾਲ ਪੁਰਖ ਦੀ ਪ੍ਰਾਪਤੀ ਹੈ, ਇਹੀ ਧਰਮ-ਨਿਪੁੰਨਤਾ ਹੈ। ਏਸੇ ਨੂੰ ਆਪਣਾ ਆਦਰਸ਼ ਬਣਾਓ, ਏਸੇ ਲਈ ਕੰਮ ਕਰੋ, ਏਸੇ ਲਈ ਜੀਵੋ। ਜਿਸ ਵਿਚ ਦੂਜਿਆਂ ਲਈ ਵੈਰ ਹੈ, ਜਿਹੜਾ ਦੂਜਿਆਂ ਦਾ ਅਪਮਾਨ ਕਰ ਸਕਦਾ ਹੈ, ਜਿਹੜਾ ਆਪਣੇ ਆਪ ਨੂੰ ਪੂਰਾ, ਦੂਜਿਆਂ ਨੂੰ ਅਧੂਰਾ ਸਮਝਦਾ ਤੇ ਛੁਟਿਆਂਦਾ ਹੈ, ਉਹ ਧਰਮੀ ਨਹੀਂ, ਨਾ ਉਹ ਕਦੇ ਉੱਚੀ ਸ਼ਖ਼ਸੀਅਤ ਦੀ ਆਸ ਰੱਖ ਸਕਦਾ ਹੈ।

ਤੁਸੀਂ ਜੇ ਜੀਉਣ ਦਾ ਸੁਆਦ ਲੈਣਾ ਚਾਹੁੰਦੇ ਹੋ, ਕੁਝ ਕਰ ਕੇ ਵੇਖਣਾ ਚਾਹੁੰਦੇ ਹੋ, ਤਾਂ ਉਪਰਲੀ ਤਸਵੀਰ ਆਪਣੀ ਰੁਚੀ ਅਨੁਸਾਰ ਆਪਣੇ ਮਨ ਦੀਆਂ ਅੱਖਾਂ ਸਾਹਮਣੇ ਖਿੱਚ ਕੇ ਰੱਖੋ, ਤੇ ਦੁਨੀਆ ਭਾਵੇਂ ਕਿਧਰ ਜਾਏ, ਤੁਸੀਂ ਇਸੇ ਵਲ ਮੂੰਹ ਕਰ ਕੇ ਤੁਰਦੇ ਜਾਓ, ਤੁਹਾਨੂੰ ਬੜਾ ਸੁਖ ਲੱਭੇਗਾ ਤੇ ਦੂਜਿਆਂ ਨੂੰ ਵੀ ਸੁਖ ਦੇ ਸਕੋਗੇ।



# ਸੁਹਣੀ ਸ਼ਖ਼ਸੀਅਤ

ਹਜ਼ਾਰ ਨਿੱਕੀਆਂ ਨਿੱਕੀਆਂ ਗੱਲਾਂ ਹਨ, ਜਿਹੜੀ-ਆਂ ਵੱਖ ਵੱਖ ਕਰ ਕੇ ਨਹੀਂ ਦੱਸੀਆਂ ਜਾ ਸਕਦੀਆਂ, ਪਰ ਜਿਹੜੀਆਂ ਸਦਾ ਪ੍ਰਸੰਨ ਕਰਨ ਵਾਲੀ ਸ਼ਖ਼ਸੀਅਤ ਪੈਦਾ ਕਰਦੀਆਂ ਹਨ। ਸਡੌਲ ਸਰੀਰ, ਕੋਮਲ ਅਦਾਵਾਂ, ਯੋਗ ਵਸਤਰ, ਇਕ-ਸੁਰ ਬੋਲ ਤੇ ਖੁੱਲ੍ਹਾ ਪ੍ਰਸੰਨ ਮੁਖ। ਇਹ ਸੱਭੋ, ਤੇ ਕਈ ਹੋਰ ਗੱਲਾਂ ਉਸ ਸ਼ਖ਼ਸੀਅਤ ਦੇ ਅੰਗ ਹਨ ਜਿਹੜੀ ਖ਼ੁਸ਼ ਕਰਦੀ ਹੈ, ਤੇ ਜਿਸ ਨੂੰ ਸਭ ਲੋਕ ਅਨੁਭਵ ਕਰਦੇ ਹਨ, ਦੱਸ ਨਹੀਂ ਸਕਦੇ।

ਬੜੀ ਬਰੀਕ ਨਜ਼ਰ ਨਾਲ ਦੂਜਿਆਂ ਵਿਚ ਉਨ੍ਹਾਂ ਗੱਲਾਂ ਦਾ ਧਿਆਨ ਰੱਖੋ ਜਿਹੜੀਆਂ ਤੁਹਾਨੂੰ ਖ਼ੁਸ਼ ਜਾਂ ਨਾ-ਖ਼ੁਸ਼ ਕਰਦੀਆਂ ਹਨ। ਆਮ ਕਰਕੇ ਇਹੋ ਤੁਹਾਡੇ ਵਿਚ ਦੂਜਿਆਂ ਨੂੰ ਖ਼ੁਸ਼ ਜਾਂ ਨਾ-ਖ਼ੁਸ਼ ਕਰਦੀਆਂ ਹਨ।

ਤੁਹਾਨੂੰ ਤਾਜ਼ਾ ਤੇ ਮਿੱਠਾ ਦਿੱਸਣਾ ਚਾਹੀਦਾ ਹੈ, ਤੁਹਾਡਾ ਦ੍ਰਿਸ਼ ਅੱਖਾਂ ਨੂੰ ਪ੍ਰਸੰਨ ਕਰੇ, ਤੁਹਾਡਾ ਬੋਲ ਕੰਨਾਂ ਨੂੰ ਮਸਤ ਕਰੇ, ਤੁਹਾਡੇ ਹੱਥਾਂ ਦੀ ਛੁਹ ਕੰਬਣੀ ਛੇੜੇ।

ਇਹ ਸਭ ਤੁਹਾਡੇ ਲਈ ਸੰਭਵ ਹੈ, ਜੇ ਤੁਸੀਂ ਆਪਣੇ ਆਪ ਨਾਲ ਸੱਚੇ ਹੋ, ਤੇ ਦੂਜਿਆਂ ਦੇ ਹਿਤੈਸ਼ੀ ਹੋ।



# ਚੰਗੇਰਾ ਜੀਵਨ

ਸ੍ਰਿਸ਼ਟੀ ਦਾ ਮਨੋਰਥ ਕੁਝ ਹੈ ਕਿ ਨਹੀਂ, ਇਸ ਬਾਬਤ ਮੈਂ ਏਥੇ ਕੁਝ ਕਹਿ ਨਹੀਂ ਸਕਦਾ। ਜਿਹੜਾ ਕੋਈ ਕਹਿ ਸਕਦਾ ਹੈ, ਜੰਮ ਜੰਮ ਕਹੇ, ਮੈਂ ਬੜੇ ਸਤਿਕਾਰ ਤੇ ਦਿਲਚਸਪੀ ਨਾਲ ਸੁਣਾਂਗਾ, ਵਿਚਾਰਾਂਗਾ।

ਪਰ ਮੈਂ ਜਦੋਂ ਸ਼ਾਮ ਨੂੰ ਅਕਾਸ਼ਾਂ ਵੱਲ ਤੱਕਦਾ ਹਾਂ, ਤੇ ਅਣਗਿਣਤ ਸਿਤਾਰੇ ਆਪਣੀਆਂ ਅੱਖਾਂ ਸਾਹਮਣੇ ਜਗ-ਮਗ ਕਰਦੇ ਵੇਖਦਾ ਹਾਂ, ਤੇ ਸੋਚਦਾ ਹਾਂ ਕਿ ਜਿੰਨਾ ਅਕਾਸ਼ ਮੇਰੀਆਂ ਅੱਖਾਂ ਸਾਹਮਣੇ ਹੈ, ਏਨਾ ਅਕਾਸ਼ ਮੇਰੀਆਂ ਅੱਖਾਂ ਤੋਂ ਓਹਲੇ ਹੈ। ਜਿਸ ਛੋਟੇ ਜਿੰਨੇ ਭਾਗ ਉਤੇ ਮੈਂ ਅੱਖ ਟਿਕਾਂਦਾ ਹਾਂ, ਉਥੇ ਹੀ ਅਨੇਕਾਂ ਸਿਤਾਰੇ ਦਿੱਸਦੇ ਹਨ।

ਇਹ ਸਿਤਾਰੇ ਬੜੇ ਹੀ ਦੂਰ ਹੋਣਗੇ। ਸਿਆਣੇ ਲੋਕ ਦੱਸਦੇ ਹਨ ਕਿ ਇਹ ਸਾਡੀ ਧਰਤੀ ਕੋਲੋਂ ਹਜ਼ਾਰਾਂ ਲੱਖਾਂ ਗੁਣਾਂ ਵੱਡੇ ਹਨ। ਜੇ ਇਹ ਐਡੇ ਵੱਡੇ ਤੇ ਗਿਣਤੀ ਵਿਚ ਏਨੇ ਜ਼ਿਆਦਾ ਹਨ, ਤਾਂ ਏਡੇ ਵੱਡੇ ਬ੍ਰਹਿਮੰਡ ਦਾ ਅਨੁਮਾਨ ਨਿੱਕੀ ਜਿਹੀ ਧਰਤੀ ਉਤੇ ਰਹਿਣ ਵਾਲੇ ਕਈ ਅਰਬਾਂ ਵਿਚੋਂ ਇੱਕ ਇਨਸਾਨ ਕੀ ਲਾ ਸਕਦਾ ਹੈ ?

ਸ੍ਰਿਸ਼ਟੀ ਦਾ ਮਨੋਰਥ ਇਨਸਾਨ ਨਹੀਂ ਜਾਣ ਸਕੇਗਾ।

ਪਰ ਮਨੁੱਖ-ਜਾਤੀ ਦਾ ਮਨੋਰਥ ਇਸ ਦੇ ਅਮਲਾਂ ਤੋਂ ਪ੍ਰਤੱਖ ਦਿੱਸ ਸਕਦਾ ਹੈ। ਜਿੰਨਾ ਕੁ ਇਤਿਹਾਸ ਮਨੁੱਖ-ਜਾਤੀ ਦਾ ਗ਼ਾਰਾਂ, ਪਹਾੜਾਂ, ਨਦੀਆਂ, ਨਾਲਿਆਂ, ਸਮੁੰਦਰਾਂ ਤੇ ਇਸ ਦੀ ਆਪਣੀ ਲਿਖਤ ਤੋਂ ਮਿਲ ਸਕਿਆ ਹੈ, ਉਸ ਤੋਂ ਸਾਫ਼ ਪਤਾ ਲੱਗਦਾ ਹੈ ਕਿ ਮਨੁੱਖ-ਜਾਤੀ ਹਮੇਸ਼ਾਂ ਤੋਂ "ਚੰਗੇਰੇ ਜੀਵਨ" ਦੀ ਧੁਨ ਵਿਚ ਅਮਲ ਕਰਦੀ ਰਹੀ ਹੈ। ਇਸ ਦਾ ਹਰੇਕ ਕਦਮ, "ਚੰਗੇਰੇ ਜੀਵਨ" ਦੀ ਪ੍ਰੇਰਨਾ ਨਾਲ ਉਠਿਆ ਹੈ। ਮਨੁੱਖ ਦੀ ਸਮੁੱਚੀ ਉੱਨਤੀ ਦੀ ਕਹਾਣੀ "ਚੰਗੇਰੇ ਜੀਵਨ" ਦੇ ਨਿਸ਼ਾਨੇ ਵਲ ਹੌਲੀ ਜਾਂ ਤਿੱਖੀ ਦੌੜ ਹੈ।

ਸ਼ੁਰੂ ਵਿਚ ਮਨੁੱਖ ਨੰਗਾ ਗ਼ਾਰਾਂ ਵਿਚ ਰਹਿੰਦਾ ਸੀ। ਚੰਗੇਰੇ ਜੀਵਨ ਦੀ ਖ਼ਾਹਿਸ਼ ਨੇ ਪੱਤਿਆਂ ਦੀ ਪੁਸ਼ਾਕ ਬਣਾਈ। ਪੱਥਰਾਂ ਦੇ ਹਥਿਆਰ ਘੜੇ, ਟਹਿਣੀਆਂ ਦੇ ਘਰ ਬਣਾਏ। ਪੈਰੋ ਪੈਰ ਅਗਾਂਹ ਵਧ ਕੇ ਮਨੁੱਖ ਏਥੋਂ ਤੱਕ ਪਹੁੰਚਾ ਹੈ ਜਿਥੇ ਤੁਸੀਂ ਇਸ ਨੂੰ ਵੇਖ ਰਹੇ ਹੋ।

ਸ਼ੁਰੂ ਵਿਚ ਨਾ ਇਸ ਕੋਲ ਅੱਗ ਸੀ। ਨਾ ਇਸ ਕੋਲ ਧਾਤਾਂ ਸਨ। ਨਾ ਇਸ ਕੋਲ ਅਨਾਜ ਸੀ। ਜੋ ਆਪਣੀਆਂ ਅੱਖਾਂ ਸਾਹਮਣੇ ਇਸ ਨੂੰ ਦਿੱਸਦਾ ਸੀ, ਉਸ ਨੂੰ ਵਰਤ ਕੇ ਇਹ ਗੁਜ਼ਾਰਾ ਕਰਦਾ ਸੀ। ਇਸ ਅਵਸਥਾ ਦੇ ਮਨੁੱਖ ਨੂੰ **ਵਰਤਣਹਾਰਾ** ਆਖਦੇ ਹਨ, ਅਰਥਾਤ ਜੋ ਲੱਭੇ ਉਸ ਨੂੰ ਉਸੇ ਤਰ੍ਹਾਂ ਵਰਤਣ ਵਾਲਾ।

ਕੁਝ ਅਗੇਰੇ ਜਾ ਕੇ ਮਨੁੱਖ ਦੀ ਕਲਪਨਾ-ਸ਼ਕਤੀ ਵਧ ਗਈ ਤੇ ਇਸ ਨੇ ਹਾਜ਼ਰ ਚੀਜ਼ਾਂ ਨੂੰ ਜੋੜ ਮੇਲ ਕੇ ਚੰਗੇਰੀ ਵਰਤੋਂ ਦੇ ਵਸੀਲੇ ਪੈਦਾ ਕਰ ਲਏ। ਪੱਥਰ ਨੂੰ ਪੱਥਰ ਨਾਲ ਹੀ ਰਗੜ ਕੇ ਕੁਹਾੜੀ ਬਣਾ ਲਈ, ਲੱਕੜੀ ਨੂੰ ਤੇ ਪੱਥਰ ਨੂੰ ਘਾਹ ਨਾਲ ਬੰਨ੍ਹ ਕੇ ਕੁਹਾੜੀ ਦਾ ਦਸਤਾ ਲੰਮਾ ਕਰ ਲਿਆ। ਇਸ ਅਵਸਥਾ ਦੇ ਮਨੁੱਖ ਨੂੰ **ਵਰਤਣਹਾਰਾ ਤੇ ਅੰਗੀਕਾਰੀ** ਆਖਦੇ ਹਨ, ਅਰਥਾਤ ਚੀਜ਼ਾਂ ਲੱਭਣ ਤੇ ਚੰਗੇਰੀ ਵਰਤੋਂ ਲਈ ਉਹਨਾਂ ਵਿਚ ਅਦਲੀ-ਬਦਲੀ ਕਰਨ ਵਾਲਾ।

ਇਸ ਦੇ ਬਾਅਦ ਮਨੁੱਖ ਦੀ ਕਲਪਨਾ-ਸ਼ਕਤੀ ਏਨੀ ਵਧ ਗਈ ਕਿ ਇਹ ਹਾਜ਼ਰ ਚੀਜ਼ਾਂ ਦੀ ਮਦਦ ਨਾਲ ਬਿਲਕੁਲ ਨਵੀਆਂ ਚੀਜ਼ਾਂ ਪੈਦਾ ਕਰਨ ਲੱਗ ਪਿਆ। ਅਨਾਜ, ਸਬਜ਼ੀਆਂ, ਭਾਫ਼, ਬਿਜਲੀ, ਕਪੜਾ, ਰੇਲਾਂ, ਜਹਾਜ਼ ਆਦਿ ਬਿਲਕੁਲ ਹੀ ਨਵੀਆਂ ਚੀਜ਼ਾਂ ਹਨ, ਜਿਹੜੀਆਂ ਕੁਦਰਤ ਵਿਚੋਂ ਨਹੀਂ, ਮਨੁੱਖ ਦੇ ਦਿਮਾਗ ਵਿਚੋਂ ਪੈਦਾ ਹੋਈਆਂ ਹਨ। ਇਸ ਅਵਸਥਾ ਦੇ ਮਨੁੱਖ ਨੂੰ

ਵਰਤਣਹਾਰਾ ਅੰਗੀਕਾਰੀ, ਤੇ ਰਚਣਹਾਰਾ ਆਖਦੇ ਹਨ।

## ਮੂਲ ਧੁਨ

ਮਨੁੱਖ ਦੀ ਇਸ ਸਾਰੀ ਲੰਮੀ ਕਹਾਣੀ ਵਿਚ ਮੂਲ ਧੁਨ ਇਹੀ ਦਿੱਸਦੀ ਹੈ ਕਿ ਇਹ ਹਮੇਸ਼ਾਂ ਚੰਗੇਰੇ ਜੀਵਨ ਦੀ ਖ਼ਾਹਿਸ਼ ਨਾਲ ਪ੍ਰੇਰਿਆ ਕਦਮ ਚੁੱਕਦਾ ਰਿਹਾ ਹੈ।

ਮਜ਼੍ਹਬ ਦੀ ਬਾਬਤ ਕਈਆਂ ਨੂੰ ਭੁਲੇਖਾ ਹੋਵੇਗਾ ਕਿ ਇਹ ਮਨੁੱਖੀ ਜੀਵਨ ਦਾ ਮਨੋਰਥ ਹੈ। ਮਜ਼੍ਹਬ ਵੀ "ਚੰਗੇਰੇ ਜੀਵਨ" ਦੀ ਮੂਲ ਲਾਲਸਾ ਦੇ ਅਨੇਕਾਂ ਅਮਲਾਂ ਵਿਚੋਂ ਇੱਕ ਅਮਲ ਹੈ।

ਮਨੁੱਖ ਚੰਗਾ ਜੀਵਨ ਜੀਉਣਾ ਚਾਹੁੰਦਾ ਹੈ। ਬਿਜਲੀ ਪੈਂਦੀ ਹੈ, ਹਨੇਰੀਆਂ ਆਉਂਦੀਆਂ ਹਨ, ਹੜ੍ਹ ਸਤਾਂਦੇ ਹਨ, ਵਬਾਵਾਂ ਪੈਂਦੀਆਂ ਹਨ। ਅਣਜਾਣ ਮਨੁੱਖ ਇਹਨਾਂ ਨੂੰ ਵੀ ਆਪਣੇ ਵਾਂਗ ਜੀਉਂਦੀਆਂ ਹਸਤੀਆਂ ਸਮਝਦਾ ਹੈ, ਇਹਨਾਂ ਵਿਚ ਰੂਹਾਂ ਫ਼ਰਜ਼ ਕਰਦਾ ਹੈ, ਤੇ ਇਹਨਾਂ ਨੂੰ ਆਪਣੇ ਨਾਲ ਰਾਜ਼ੀ ਰੱਖਣ ਲਈ ਇਹਨਾਂ ਦੀ ਖ਼ੁਸ਼ਾਮਦ ਕਰਦਾ ਹੈ, ਇਹਨਾਂ ਸਾਹਮਣੇ ਪ੍ਰਾਰਥਨਾਵਾਂ ਕਰਦਾ ਹੈ, ਇਹਨਾ ਅੱਗੇ ਕੁਰਬਾਨੀਆਂ ਦੇਂਦਾ ਹੈ।

ਇਹ ਮਜ਼੍ਹਬ ਦੀ ਬੁਨਿਆਦ ਹੈ।

ਮਨੁੱਖ ਦਾ ਗਿਆਨ ਤੇ ਮਨੁੱਖ ਦੀ ਤਾਕਤ ਵਧਦੇ ਜਾਂਦੇ ਹਨ। ਇਸ ਦਾ ਕਾਬੂ ਆਪਣੇ ਆਲੇ-ਦੁਆਲੇ ਉਤੇ ਜ਼ਿਆਦਾ ਹੁੰਦਾ ਜਾਂਦਾ ਹੈ। ਇਸ ਦੀ ਕਲਪਨਾ-ਸ਼ਕਤੀ ਵਿਚ ਵੀ ਬੜਾ ਵਾਧਾ ਹੋ ਜਾਂਦਾ ਹੈ। ਤਾਂ ਇਹ, ਹਨੇਰੀਆਂ, ਬਿਜਲੀਆਂ, ਹੜ੍ਹਾਂ, ਵਬਾਵਾਂ ਨੂੰ ਵਖਰੀਆਂ ਰੂਹਾਂ ਸਮਝਣ ਦੀ ਥਾਂ ਇੱਕੋ ਰੂਹ ਦਾ ਚਮਤਕਾਰ ਖ਼ਿਆਲ ਕਰਦਾ ਹੈ। ਇਸ ਵੱਡੀ ਰੂਹ ਅੱਗੇ ਪ੍ਰਾਰਥਨਾਵਾਂ ਕਰਦਾ ਹੈ, ਤੇ ਇਹਦੀ ਉਸਤਤ ਦੇ ਸ਼ਬਦ ਰਚਦਾ ਹੈ।

ਪਰ ਮਨੋਰਥ ਚੰਗੇਰਾ ਜੀਵਨ ਹੈ।

ਮਨੁੱਖ ਦੀ ਪ੍ਰਾਰਥਨਾ ਤੇ ਇਬਾਦਤ ਦਾ ਇਹ ਮਨੋਰਥ ਕਦੇ ਨਹੀਂ ਹੋ ਸਕਦਾ ਕਿ ਉਸ ਨਾਲ ਸ੍ਰਿਸ਼ਟੀ ਦੇ ਕਰਤਾ ਨੂੰ ਕੋਈ ਲਾਭ ਪਹੁੰਚੇਗਾ ਜਾਂ ਉਸ ਦੀ ਸ਼ਾਨ ਵਧੇਗੀ। ਇਸ ਅਕਾਸ਼ ਦੇ ਕਰਤਾ ਨੂੰ ਮਨੁੱਖ ਦੀ ਉਮਰਾਂ-ਬੱਧੀ ਉਸਤਤ ਵੀ ਭੋਰਾ ਵਡਿਆ ਨਹੀਂ ਸਕਦੀ। ਅਕਾਸ਼ ਵਲ ਇੱਕ ਖਿਨ ਭਰ ਦੀ ਝਾਤੀ ਇਹੀ ਸੱਚਾਈ ਦ੍ਰਿੜ੍ਹ ਕਰਾਣ ਲਈ ਕਾਫ਼ੀ ਹੈ ਕਿ ਮਨੁੱਖ ਦੇ ਸਾਰੇ ਪਰਪੰਚ ਦਾ

ਬ੍ਰਹਮੰਡ ਨਾਲ ਕੋਈ ਵੀ ਸੰਬੰਧ ਨਹੀਂ, ਇਹ ਸਭ ਕੁਝ ਮਨੁੱਖ ਦੇ ਆਪਣੇ ਜੀਵਨ ਨਾਲ ਸੰਬੰਧ ਰੱਖਦਾ ਹੈ। ਧਰਤੀ ਉਤੇ ਰਹਿਣ ਵਾਲਿਆਂ ਦਾ ਜੀਵਨ ਮਾੜਾ ਹੋ ਜਾਏ ਜਾਂ ਚੰਗਾ, ਬ੍ਰਹਮੰਡ ਦੇ ਅਰਬਾਂ ਚੰਨ ਸਿਤਾਰੇ ਉਸੇ ਤਰ੍ਹਾਂ ਗਰਦਸ਼ ਕਰਦੇ ਰਹਿਣਗੇ।

ਇਹ ਮਨੁੱਖ ਦੀ ਹਿਮਾਕਤ ਹੈ ਕਿ ਉਹ ਬ੍ਰਹਮੰਡ ਨੂੰ ਆਪਣੇ ਲਈ ਸਾਜਿਆ ਫ਼ਰਜ਼ ਕਰਦਾ ਹੈ, ਸਿਤਾਰਿਆਂ ਦੀ ਗਰਦਸ਼ ਨੂੰ ਆਪਣੇ ਨਿਗੂਣੇ ਜੀਵਨ ਨਾਲ ਮਨਸੂਬ ਕਰਦਾ ਹੈ, ਤੇ ਨਜੂਮੀਆਂ ਕੋਲੋਂ ਇਹਨਾਂ ਦੇ ਆਪਣੇ ਉਤੋਂ ਗ੍ਰਹੁ ਟਾਲਣ ਦੇ ਸਾਧਨ ਪੁਛਦਾ ਰਹਿੰਦਾ ਹੈ। ਮਨੁੱਖ ਇਸ ਵਿਸ਼ਾਲ ਬ੍ਰਹਮੰਡ ਵਿਚ ਇੱਕ ਨਿੱਕੀ ਜਿਹੀ ਧੜਕਣ ਹੈ — ਬਸ।

ਇਸ ਵਿਸ਼ਾਲਤਾ ਦਾ ਮਨੁੱਖ ਦੀ ਨਿੱਕੀ ਜਿਹੀ ਧੜਕਣ ਨਾਲ ਮੁਕਾਬਲਾ ਕਰਨ ਤੋਂ ਮੇਰਾ ਭਾਵ ਇਹ ਦੱਸਣਾ ਹੈ, ਕਿ ਮਨੁੱਖ ਸ੍ਰਿਸ਼ਟੀ ਜਾਂ ਬ੍ਰਹਮੰਡ ਦੇ ਮਨੋਰਥ ਢੂੰਡਣ ਵਿਚ ਆਪਣੀ ਸ਼ਕਤੀ ਨੂੰ ਨਿਢਾਲ ਨਾ ਕਰੇ। ਇਹ ਮਨੋਰਥ ਕਿਸੇ ਨੂੰ ਨਾ ਲੱਭਿਆ ਹੈ, ਨਾ ਲੱਭ ਸਕਦਾ ਹੈ।

ਹਾਂ, ਮਨੁੱਖ-ਜਾਤੀ ਦੇ ਮਨੋਰਥ ਸੰਬੰਧੀ ਹਰੇਕ ਮਨੁੱਖ ਨੂੰ ਆਪਣੇ ਵਿਚਾਰ ਸਾਫ਼ ਕਰ ਲੈਣੇ ਜ਼ਰੂਰੀ ਹਨ।

ਮਨੁੱਖ-ਜਾਤੀ ਦੇ ਮਨੋਰਥ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਹ ਸਾਡੇ ਸਾਹਮਣੇ ਹੈ। ਸਾਡੀਆਂ ਆਪਣੀਆਂ ਖ਼ਾਹਿਸ਼ਾਂ ਵਿਚੋਂ ਜਾਚਿਆ ਜਾ ਸਕਦਾ ਹੈ। ਮਨੁੱਖ-ਜਾਤੀ ਦੇ ਸਾਰੇ ਇਤਿਹਾਸ ਵਿਚੋਂ ਇਹ ਪੜ੍ਹਿਆ ਜਾ ਸਕਦਾ ਹੈ।

ਭਗਤੀ ਮਾਰਗ, ਗਿਆਨ ਮਾਰਗ, ਕਰਮ ਮਾਰਗ, ਸਭ ਦਾ ਮਨੋਰਥ ਚੰਗੇਰਾ ਜੀਵਨ ਹੈ। ਮਨੁੱਖ ਕੁਦਰਤ ਦੇ ਸਾਰੇ ਵਸੀਲਿਆਂ ਉਤੇ ਕਾਬੂ ਪਾ ਕੇ ਸੁਤੰਤਰ, ਸਾਰਥਕ, ਸੁਖੀ ਤੇ ਸੁਹਣਾ ਜੀਵਨ ਬਤੀਤ ਕਰਨਾ ਚਾਹੁੰਦਾ ਹੈ। ਨਾਂਗੇ ਤਿਆਗੀ ਵਿਚ ਜੇ ਸੁਹੱਪਣ ਦੀ ਰੀਝ ਨਹੀਂ, ਤਾਂ ਸੁਤੰਤਰ ਤੇ ਸੁਖੀ ਹੋਣ ਦੀ ਰੀਝ ਜ਼ਰੂਰ ਹੁੰਦੀ ਹੈ। ਹਰੇਕ ਦਾ ਅੰਤ੍ਰੀਵ ਮਨੋਰਥ ਚੰਗੇਰਾ ਜੀਵਨ ਹੁੰਦਾ ਹੈ। ਚਗੇਰੇ ਜੀਵਨ ਦੀ ਖ਼ਾਹਿਸ਼ ਹੀ ਉੱਦਮ ਪ੍ਰੇਰਦੀ ਹੈ।

## ਚੰਗੇਰੇ ਜੀਵਨ ਲਈ ਸਾਧਨ

**1.** ਚੰਗੇਰਾ ਜੀਵਨ ਉਹਨਾਂ ਕੁਦਰਤੀ ਵਸੀਲਿਆਂ ਉਤੇ ਨਿਰਭਰ ਰੱਖਦਾ

ਹੈ ਜਿਹੜੇ ਸਾਡੇ ਆਲੇ-ਦੁਆਲੇ ਵਿਚ ਹੋਣ। ਸਹਿਰਾਵਾਂ ਤੇ ਬਰਫ਼ਾਨੀ ਭਾਗਾਂ ਵਿਚ ਰਹਿਣ ਵਾਲਿਆਂ ਦੇ ਵਸੀਲੇ ਘੱਟ ਹੁੰਦੇ ਹਨ, ਇਸ ਲਈ ਉਹਨਾਂ ਦੇ ਜੀਵਨ ਦੀ ਸਤਹ ਓਨਾ ਚਿਰ ਬਹੁਤ ਉੱਚੀ ਨਹੀਂ ਹੋ ਸਕਦੀ, ਜਿੰਨਾ ਚਿਰ ਉਚੇਰੀ ਕਲਪਨਾ ਦੀ ਸਹਾਇਤਾ ਨਾਲ ਧਰਤੀ ਦੇ ਵਧੇਰੇ ਅਮੀਰ ਹਿੱਸਿਆਂ ਤੋਂ ਵਸੀਲੇ ਉਥੇ ਨਾ ਲਿਆਂਦੇ ਜਾ ਸਕਣ।

2. ਇਸ ਲਈ ਦੂਜੇ ਦਰਜੇ ਉਤੇ ਚੰਗੇਰਾ ਜੀਵਨ ਮਨੁੱਖ ਦੇ ਵਿਗਿਆਨਕ ਗਿਆਨ ਉਤੇ ਨਿਰਭਰ ਰੱਖਦਾ ਹੈ। ਜਿੰਨਾ ਇਹ ਗਿਆਨ ਕਿਸੇ ਕੌਮ ਦਾ ਵਧ ਜਾਏਗਾ, ਓਨੀ ਹੀ ਉਸ ਦੀ ਚੰਗੇਰੇ ਜੀਵਨ ਲਈ ਸਮਰਥਾ ਵਧ ਜਾਏਗੀ। ਇਸ ਗਿਆਨ ਨਾਲ ਸਹਿਰਾਵਾਂ ਵਿਚ ਪਾਣੀ ਪਹੁੰਚਾ ਕੇ ਗੁਲਜ਼ਾਰ ਪੈਦਾ ਕੀਤੇ ਜਾ ਸਕਦੇ ਹਨ, ਹਨੇਰੀਆਂ ਰੋਕੀਆਂ ਜਾ ਸਕਦੀਆਂ ਹਨ, ਬਿਜਲੀ ਨਾਲ ਤਪਦੀ ਰੇਤ ਵਿਚ ਠੰਢਕ ਪੈਦਾ ਕੀਤੀ ਜਾ ਸਕਦੀ ਹੈ, ਬਰਫ਼ਾਨੀ ਹਿੱਸੇ ਗਰਮ ਕੀਤੇ ਜਾ ਸਕਦੇ ਹਨ, ਸ਼ੀਸ਼ੇ ਦੀਆਂ ਕੰਧਾਂ ਅੰਦਰ ਹਰ ਤਰ੍ਹਾਂ ਦੇ ਫੁੱਲ, ਸਬਜ਼ੀਆਂ ਤੇ ਫਲ ਤਿਆਰ ਕੀਤੇ ਜਾ ਸਕਦੇ ਹਨ।

3. ਤੀਜੇ ਦਰਜੇ ਉਤੇ ਚੰਗੇਰਾ ਜੀਵਨ ਹਥਿਆਰਾਂ, ਮਸ਼ੀਨਾਂ ਤੇ ਹੋਰ ਸਮਿੱਗਰੀ ਉਤੇ ਨਿਰਭਰ ਰਖਦਾ ਹੈ।

ਕਿਸੇ ਲੱਕੜੀ ਨਾਲ ਚੁੰਝ ਵਾਲੇ ਪੱਥਰ ਬੰਨ੍ਹ ਕੇ ਮਨੁੱਖ ਸਾਰੇ ਦਿਨ ਵਿਚ 25-30 ਮਰਲੇ ਹੱਲ ਵਾਹਿਆ ਕਰਦਾ ਸੀ, ਕਿੱਥੇ ਅੱਜ ਟਰੈਕਟਰ ਨਾਲ 25-30 ਘੁਮਾਂ ਵਾਹ ਲੈਂਦਾ ਹੈ। ਇਸ ਸਮਰਥਾ ਨੇ ਮਨੁੱਖ ਵਿਚ ਉਹ ਤਾਕਤ ਪੈਦਾ ਕੀਤੀ ਹੈ ਕਿ ਉਸ ਦੇ ਸਾਹਮਣੇ ਪੱਥਰ ਦੇ ਹੱਲ ਨਾਲ ਧਰਤੀ ਵਾਹੁਣ ਵਾਲਾ ਆਦਮੀ ਇਸ ਦੀ ਨਸਲ ਦਾ ਨਹੀਂ ਜਾਪਦਾ।

ਇਹ ਸਿਰਫ਼ ਬੀਤੇ ਦਾ ਜਾਦੂ ਹੈ ਜਿਹੜਾ ਕਦੇ ਚੰਗੇ ਸਿਆਣਿਆਂ ਕੋਲੋਂ ਵੀ ਅਖਵਾ ਲੈਂਦਾ ਹੈ ਕਿ ਪਿੱਛੇ ਸਤਜੁਗ ਸੀ ਤੇ ਲੋਕ ਵਧੇਰੇ ਖ਼ੁਸ਼ ਸਨ। ਆਖਿਆ ਜਾਂਦਾ ਹੈ ਕਿ ਅੱਜ ਦੇ ਮਹਿਲਾਂ ਵਿਚ ਉਹ ਸੁਖ ਨਹੀਂ ਜਿਹੜਾ ਪੁਰਾਣੀਆਂ ਝੌਂਪੜੀਆਂ ਵਿਚ ਹੋਇਆ ਕਰਦਾ ਸੀ। ਜੇ ਇਹ ਗੱਲ ਸੱਚ ਹੁੰਦੀ ਤਾਂ ਇਹ ਮਹਿਲ ਵਜੂਦ ਵਿਚ ਹੀ ਨਾ ਆ ਸਕਦੇ। ਲੋੜੀਂਦੇ ਸੁਖ ਦੀ ਅਣਹੋਂਦ ਤੇ ਉਹਦੇ ਪੈਦਾ ਕਰ ਸਕਣ ਦੀ ਆਸ ਹੀ ਜ਼ਿੰਦਗੀ ਨੂੰ ਅਗਾਂਹ ਅਗਾਂਹ ਲਈ ਜਾਂਦੀ ਹੈ।

ਸਾਨੂੰ, ਢੂੰਡਿਆਂ ਸਾਰੇ ਆਪਣੇ ਸ਼ਹਿਰ ਵਿਚੋਂ ਦਸ ਆਦਮੀ ਇਹੋ ਜਿਹੇ

ਨਹੀਂ ਮਿਲਣਗੇ, ਜਿਹੜੇ ਉਹ ਜੀਵਨ ਮਨਜ਼ੂਰ ਕਰਨ, ਜਿਹੜਾਂ ਦਸ ਹਜ਼ਾਰ ਸਾਲ ਪਹਿਲੋਂ ਸੀ। ਜੇ ਸਾਡੀ ਜ਼ਿੰਦਗੀ ਵਿਚੋਂ ਲੋਹਾ ਕੱਢ ਲਿਆ ਜਾਏ, ਕਪਾਹ ਕੱਢ ਲਈ ਜਾਏ, ਅਨਾਜ ਸਬਜ਼ੀਆਂ ਕੱਢ ਲਈਆਂ ਜਾਣ, ਤਾਂ ਜ਼ਿੰਦਗੀ ਜਾਨਵਰਾਂ ਵਰਗੀ ਭਾਸਣ ਲੱਗ ਪਏ। ਇਹ ਜੀਵਨ ਕਿਸੇ ਸ਼ੁਦਾਈ ਨੂੰ ਭਾਵੇਂ ਮਨਜ਼ੂਰ ਹੋਵੇ, ਕਿਸੇ ਚੇਤਨ ਦਿਮਾਗ਼ ਵਾਲੇ ਦੀ ਮੰਗ ਨਹੀਂ ਹੋ ਸਕਦਾ। ਬਹੁਤੀ ਦੁਨੀਆ ਵਰਤਮਾਨ ਨਾਲੋਂ ਚੰਗੇਰੇ ਜੀਵਨ ਦੀ ਲਾਲਸਾ ਵਿਚ ਜੀਉਂ ਰਹੀ ਹੈ।

4. ਇਸ ਤੋਂ ਅੱਗੇ ਚੰਗੇਰਾ ਜੀਵਨ, ਚੰਗੀ ਕਲਪਨਾ, ਚੰਗੇ ਆਦਰਸ਼ ਤੇ ਚੰਗੀ ਪ੍ਰੇਰਨਾ ਉਤੇ ਨਿਰਭਰ ਰੱਖਦਾ ਹੈ।

ਇਸ ਵਿਚ ਸ਼ੱਕ ਨਹੀਂ ਕਿ ਇਸ ਅਵਸਥਾ ਉਤੇ ਪਹੁੰਚਣ ਬਾਅਦ ਜਿੰਨਾ ਅਸਰ ਚੰਗੀ ਕਲਪਨਾ ਤੇ ਚੰਗੇ ਆਦਰਸ਼ ਦਾ ਮਨੁੱਖ ਦੇ ਜੀਵਨ ਉਤੇ ਪੈਂਦਾ ਹੈ, ਓਨਾ ਵਸੀਲਿਆਂ ਤੇ ਗਿਆਨ ਦਾ ਵੀ ਨਹੀਂ ਪੈਂਦਾ।

ਪਰ ਚੰਗੀ ਕਲਪਨਾ ਤੇ ਚੰਗੇ ਆਦਰਸ਼, ਵਸੀਲਿਆਂ ਦੀ ਬਹੁਤਾਤ, ਹਥਿਆਰਾਂ ਦੀ ਸੁਚੱਜਤਾ, ਤੇ ਵਿਗਿਆਨਕ ਗਿਆਨ ਵਿਚੋਂ ਹੀ ਪੈਦਾ ਹੁੰਦੇ ਹਨ, ਇਸ ਲਈ ਇਸ ਬਹੁਮੁੱਲੇ ਭਾਗ ਨੂੰ ਅਖ਼ੀਰਲਾ ਦਰਜਾ ਹੀ ਦਿੱਤਾ ਗਿਆ ਹੈ।

ਚੰਗੀ ਕਲਪਨਾ ਬਿਨਾਂ ਚੰਗੇ ਤੋਂ ਚੰਗੇ ਵਸੀਲੇ ਵੀ ਭੈੜਾ ਜੀਵਨ ਪੈਦਾ ਕਰ ਦੇਣਗੇ। ਪਰ ਕਲਪਨਾ ਤੇ ਵਸੀਲਿਆਂ ਦਾ ਅਟੁੱਟ ਸੰਬੰਧ ਹੈ। ਇਹ ਦੋਵੇਂ ਇੱਕ ਦੂਜੇ ਨੂੰ ਵਧਾਂਦੇ ਹਨ, ਨਿਰਾ ਜਮ੍ਹਾ ਹੀ ਨਹੀਂ ਸਗੋਂ ਗੁਣਾ ਕਰਦੇ ਹਨ।

ਜਿਥੋਂ ਤੱਕ ਮਨੁੱਖੀ ਜੀਵਨ ਦਾ ਰਿਸ਼ਤਾ ਹੈ, ਕਲਪਨਾ ਤੋਂ ਪਹਿਲਾਂ ਵਸੀਲੇ ਪੈਦਾ ਹੋਏ ਸਨ। ਵਸੀਲਿਆਂ ਨੇ ਮਨੁੱਖ ਵਿਚ ਕਲਪਨਾ ਜਗਾਈ। ਕਲਪਨਾ ਨੇ ਵਸੀਲਿਆਂ ਨੂੰ ਅਣਗਿਣਤ ਬਣਾ ਦਿੱਤਾ।

ਮੇਰੀ ਦ੍ਰਿਸ਼ਟੀ ਮੁਤਾਬਕ ਇਹੀ ਚਾਰ ਭਾਗ ਚੰਗੇਰੇ ਜੀਵਨ ਦੇ ਹਨ। ਇਹਨਾਂ ਤੋਂ ਬਾਹਰ ਕਿਸੇ ਈਸ਼ਵਰੀ ਮਿਹਰ, ਕਿਸਮਤ, ਭਾਣੇ ਜਾਂ ਕਾਸੇ ਹੋਰ ਵਿਚ ਇਤਕਾਦ ਰੱਖਣਾ, ਅਨਭੋਲ ਹੀ ਬ੍ਰਹਮੰਡ ਦੀ ਪ੍ਰਵੇਸ਼ਕ ਮਹਾਂ-ਸ਼ਕਤੀ ਨੂੰ ਛੁਟਿਆਣਾ ਹੈ। ਕਿਉਂਕਿ ਇਸ ਕਿਸਮ ਦੇ ਵਿਸ਼ਾਲ ਬ੍ਰਹਮੰਡ ਵਿਚ ਅਟੱਲ ਕਾਨੂੰਨ ਦੇ ਛੁਟ ਹੋਰ ਕੁਝ ਕਿਆਸ ਨਹੀਂ ਕੀਤਾ ਜਾ ਸਕਦਾ।

ਇਸ ਨੂੰ ਮਾਦਾ-ਪ੍ਰਸਤੀ ਨਾ ਆਖਣਾ। ਇਹ ਉਹ ਵਿਸ਼ਵਾਸ ਹੈ, ਜਿਹੜਾ ਆਪਣੀ ਨਿਗੂਣੀ ਹਸਤੀ ਨੂੰ ਪ੍ਰਵੇਸ਼ਕ ਏਕਤਾ ਵਿਚ ਸ਼ਾਮਲ ਕੀਤੇ ਬਿਨਾਂ ਆ ਨਹੀਂ ਸਕਦਾ। ਨਿੱਜੀ ਮੁਕਤੀ ਲਈ ਇਬਾਦਤ ਕਰਨ ਵਾਲਿਆਂ ਨੂੰ ਇਸ ਦਾ

ਅਹਿਸਾਸ ਹੋਣਾ ਅਸੰਭਵ ਹੈ।

ਇਸੇ ਵਿਸ਼ਵਾਸ ਦੇ ਆਧਾਰ ਉਤੇ ਮੈਂ ਆਪਣੇ ਪਾਠਕਾਂ ਨੂੰ ਚੰਗੇਰੇ ਜੀਵਨ ਦੀ ਸਦੀਵੀ ਧੁਨ ਤੋਂ ਜਾਣੂ ਕਰਾ ਕੇ ਆਪਣੇ ਜੀਵਨ ਦਾ ਪ੍ਰੋਗਰਾਮ ਬਣਾਨ ਦੀ ਸਿਫ਼ਾਰਸ਼ ਕਰਨਾ ਚਾਹੁੰਦਾ ਹਾਂ।

## ਪਹਿਲਾ ਸਾਧਨ

ਆਪਣੇ ਆਲੇ-ਦੁਆਲੇ ਦੇ ਵਸੀਲੇ ਵਧਾਏ ਜਾਣ। ਮੰਦਰਾਂ ਮਸਜਿਦਾਂ ਵਿਚੋਂ ਜੋ ਕੁਝ ਅਸੀਂ ਮੰਗਣ ਜਾਂਦੇ ਹਾਂ, ਉਹਨਾਂ ਦੀ ਪ੍ਰਾਪਤੀ ਲਈ ਸਿੱਧੇ ਮਾਰਗ ਵੀ ਹਨ।

ਆਖ਼ਰ ਚੰਗੇਰਾ ਜੀਵਨ ਕੀ ਹੈ ? — ਭਿੰਨ ਭਿੰਨ ਵਸੀਲਿਆਂ ਨਾਲ ਪੈਦਾ ਹੋਈ ਮਨੁੱਖੀ ਮਨ ਦੀ ਪ੍ਰਤਿਕਿਰਿਆ।

ਚੰਗੀਆਂ ਸੜਕਾਂ ਮਨੁੱਖ ਦੇ ਜੀਵਨ ਉਤੇ ਇੱਕ ਅਸਰ ਪਾਂਦੀਆਂ ਹਨ; ਭੈੜੀਆਂ, ਕੱਚੀਆਂ, ਖੁੱਭਣ ਵਾਲੀਆਂ ਸੜਕਾਂ ਦੂਜੀ ਕਿਸਮ ਦਾ ਅਸਰ ਪਾਂਦੀਆਂ ਹਨ।

ਰੇਲ ਦੇ ਦੂਜੇ ਦਰਜੇ ਵਾਲੇ ਨੱਕੋ-ਨੱਕ ਭਰਪੂਰ ਡੱਬੇ ਵਿਚ ਗਰਮੀਆਂ ਦੀ ਰੁੱਤੇ ਬਹਿਣਾ ਇਕ ਅਸਰ ਪਾਂਦਾ ਹੈ, ਤੇ ਪਹਿਲੇ ਦਰਜੇ ਵਾਲੇ ਡੱਬੇ ਵਿਚ ਸਿਰਫ਼ ਪੰਜ ਹੋਰ ਸਾਥੀਆਂ ਨਾਲ ਪੱਖੇ ਹੇਠਾਂ ਬਹਿਣਾ ਦੂਜੀ ਕਿਸਮ ਦਾ ਅਸਰ ਪਾਂਦਾ ਹੈ।

ਬੇ-ਝਰਨੇ, ਬੇ-ਬਾਰੀ, ਕੱਚੇ ਕੋਠੇ ਦੀ ਰਿਹਾਇਸ਼ ਦਾ ਆਤਮਾ ਉਤੇ ਅਸਰ, ਪੱਕੀ ਹਵਾਦਾਰ ਬਰਾਮਦੇ ਵਾਲੇ ਕੋਠੀ ਦੀ ਰਿਹਾਇਸ਼ ਨਾਲੋਂ ਵਖਰਾ ਹੁੰਦਾ ਹੈ।

ਪਾਠਕ ਜੇ ਗਹੁ ਨਾਲ ਵਿਚਾਰ ਕਰਨਗੇ ਤਾਂ ਨੇਕੀ, ਆਦਰਸ਼, ਉੱਚੀ ਕਲਪਨਾ, ਸੁਹੱਪਣ, ਸੁਚੱਜਤਾ, ਸਭਿੱਅਤਾ, ਅਖ਼ਲਾਕ, ਸਭ ਦਾ ਸੰਬੰਧ ਇਹਨਾਂ ਵਸੀਲਿਆਂ ਨਾਲ ਦਿੱਸੇਗਾ।

ਇਹ ਵਸੀਲੇ ਸਿਰਫ਼ ਗਿਣਤੀ ਦੇ ਇਸਤ੍ਰੀਆਂ ਮਰਦਾਂ ਲਈ ਪੈਦਾ ਨਹੀਂ ਹੋਣੇ ਚਾਹੀਦੇ, ਸਗੋਂ ਸਮੁੱਚੀ ਮਨੁੱਖ-ਜਾਤੀ ਲਈ। ਇਹ ਕੋਈ ਮੁਸ਼ਕਲ ਗੱਲ ਨਹੀਂ। ਸਿਰਫ਼ ਕੋਈ ਸਿਆਣਾ ਸਿਆਸੀ ਨਜ਼ਾਮ ਅਖ਼ਤਿਆਰ ਕਰਨ ਦੀ ਢਿੱਲ ਹੈ, ਕਿ ਦੁਨੀਆ ਦੇ ਹਰ ਕੋਨੇ ਉਤੇ ਰਹਿਣ ਵਾਲੇ ਮਨੁੱਖ ਲਈ ਚੰਗੀ ਖ਼ੁਰਾਕ, ਪੁਸ਼ਾਕ, ਘਰ ਤੇ ਸਫ਼ਰ ਦੇ ਸਾਧਨ ਪ੍ਰਾਪਤ ਕੀਤੇ ਜਾ ਸਕਦੇ ਹਨ।

ਸੜਕਾਂ, ਰੇਲਾਂ, ਮੋਟਰਾਂ, ਜਹਾਜ਼ਾਂ, ਘਰਾਂ, ਕਪੜਿਆਂ ਦਾ ਪੈਦਾ ਕਰਨਾ ਜ਼ਿੰਦਗੀ ਦੀ ਨੇਕੀ ਤੇ ਖ਼ੂਬਸੂਰਤੀ ਲਈ ਜ਼ਰੂਰੀ ਹੈ। ਜ਼ਿੰਦਗੀ ਵਿਚੋਂ. ਚੋਰੀ, ਸਾੜਾ, ਕਠੋਰਤਾ ਤੇ ਬਦਸੂਰਤੀ, ਵਸੀਲਿਆਂ ਨੂੰ ਮਨੁੱਖ-ਜਾਤੀ ਵਿਚ ਖੁਲ੍ਹੀ ਤਰ੍ਹਾਂ ਵੰਡੇ ਬਿਨਾਂ ਦੂਰ ਨਹੀਂ ਕੀਤੇ ਜਾ ਸਕਦੇ। ਜਿਹੜਾ ਕੋਈ ਚੰਗੇਰੇ ਜੀਵਨ ਦਾ ਵਿਸ਼ਵਾਸੀ ਹੈ, ਉਹ ਇਸ ਭਰਮ ਨੂੰ ਦਿਲ ਵਿਚ ਥਾਂ ਨਾ ਦੇਵੇ, ਕਿ ਆਪਣੇ ਦੁਆਲੇ ਚੰਗੇਰੀ ਸਮਿਗਰੀ ਇਕੱਠੀ ਕਰਨੀ ਮਾਦਾ-ਪ੍ਰਸਤੀ ਹੈ। ਰੂਹਾਨੀ ਮਹੱਤਤਾ ਦਾ ਸੁਹਣੇ ਆਲੇ-ਦੁਆਲੇ ਨਾਲੋਂ ਵਡੇਰਾ ਸਬੂਤ ਹੋਰ ਕੋਈ ਨਹੀਂ।

ਇਹ ਯਕੀਨ ਬਿਲਕੁਲ ਗ਼ਲਤ ਹੈ ਕਿ ਕੋਈ ਕੌਮ, ਕੋਈ ਭਾਈਚਾਰਾ, ਕੋਈ ਵਿਅਕਤੀ ਗੰਦੇ ਮਕਾਨ, ਮੈਲੀ ਗਲੀ, ਬੇਚੱਜੀ ਪੁਸ਼ਾਕ ਵਿਚ ਰੂਹਾਨੀ ਮਹੱਤਤਾ ਅਨੁਭਵ ਕਰ ਸਕਦੇ ਹਨ।

ਜਿਉਂ ਜਿਉਂ ਮਨੁੱਖ ਵਿਚ ਰੂਹਾਨੀਅਤ ਵਧਦੀ ਜਾਂਦੀ ਹੈ, ਤਿਉਂ ਤਿਉਂ ਉਸ ਦੇ ਅਹਿਸਾਸ ਕੋਮਲ ਤੇ ਅਮੀਰ ਹੁੰਦੇ ਜਾਂਦੇ ਹਨ, ਉਸ ਦੇ ਸੁਆਦ ਉੱਚੇ ਤੇ ਸਵੱਛ ਹੁੰਦੇ ਜਾਂਦੇ ਹਨ।

ਇਹ ਇੱਕ ਹੋਰ ਭੁਲੇਖਾ ਹੈ ਕਿ ਮਨੁੱਖ ਦੀ ਸ਼ਾਂਤੀ ਦਾ ਰਾਜ਼ ਲੋੜਾਂ ਦੇ ਘਟਾਣ ਵਿਚ ਹੈ।

ਮਨੁੱਖੀ ਜੋਤ ਆਪਣੇ ਜਨਮ ਤੋਂ ਲੈ ਕੇ ਅੱਜ ਤਕ ਲਗਾਤਾਰ ਵਧੇਰੇ ਤਕੜੀ ਤੇ ਰੌਸ਼ਨ ਹੁੰਦੀ ਆਈ ਹੈ, ਤੇ ਇਸ ਦੀ ਤਕੜਾਈ ਤੇ ਰੌਸ਼ਨੀ ਦੇ ਨਾਲ ਨਾਲ ਇਸ ਦੀਆਂ ਲੋੜਾਂ ਵਧਦੀਆਂ ਗਈਆਂ ਹਨ। ਏਥੋਂ ਤਕ ਕਿ ਲੋੜਾਂ ਦੀ ਜ਼ਿਆਦਤੀ ਹੀ ਆਮ ਤੌਰ ਉਤੇ ਬਜ਼ੁਰਗੀ ਦਾ ਨਾਪ ਸਮਝਿਆ ਜਾਣ ਲੱਗ ਪਿਆ ਹੈ। ਗਿਣਤੀ ਦੀਆਂ ਮਿਸਾਲਾਂ ਇਸ ਦੇ ਉਲਟ ਮਿਲਣਗੀਆਂ, ਪਰ ਆਮ ਕਾਨੂੰਨ ਇਹੀ ਹੈ ਕਿ ਛੋਟੇ ਜੀਵਨ ਦੀਆਂ ਲੋੜਾਂ ਛੋਟੀਆਂ, ਛੋਟੀ ਸਮਝ ਦੀਆਂ ਤਸੱਲੀਆਂ ਛੋਟੀਆਂ ਤੇ ਵੱਡੇ ਜੀਵਨ ਦੀਆਂ ਵੱਡੀਆਂ ਹੀ ਲੋੜਾਂ, ਵੱਡੀ ਸਮਝ ਦੀਆਂ ਵੱਡੀਆਂ ਹੀ ਤਸੱਲੀਆਂ।

ਕਿਸੇ ਕਸਰਤ-ਘਰ ਵਿਚ ਜਿੰਨੇ ਬਹੁਤੇ ਵਿਆਯਾਮ-ਯੰਤਰ, ਓਨਾ ਹੀ ਜ਼ਿਆਦਾ ਉਸ ਨੂੰ ਵਰਤਣ ਵਾਲੇ ਕਸਰਤੀਆਂ ਦਾ ਅਭਿਆਸ ਹੋਵੇਗਾ। ਜ਼ਿੰਦਗੀ ਦੇ ਵਾਧੇ ਨਾਲ ਲੋੜਾਂ ਦਾ ਵਧਣਾ ਜ਼ਰੂਰੀ ਹੈ। ਉੱਚੇ ਜੀਵਨ ਵਿਚ ਖ਼ੁਰਾਕ ਦੀ ਮਿਕਦਾਰ ਭਾਵੇਂ ਘੱਟ ਜਾਏ, ਪਰ ਖ਼ੁਰਾਕ ਸੰਬੰਧੀ ਹੋਰ ਲੋੜਾਂ ਕਈ ਵਧ ਜਾਣਗੀਆਂ। ਚੰਗੀ ਪਲੇਟ ਵਿਚ ਚੰਗੀ ਤਰ੍ਹਾਂ ਪਰੋਸੇ ਬਿਨਾਂ ਰੋਟੀ ਖਾਧੀ ਨਹੀਂ

ਜਾ ਸਕੇਗੀ। ਚੰਗਾ ਮਕਾਨ, ਚੰਗੀ ਰਹਿਣੀ, ਫੁੱਲ, ਫਲ, ਸੰਗੀਤ, ਤਸਵੀਰਾਂ ਆਦਿ ਜ਼ਿੰਦਗੀ ਦੀਆਂ ਇਹੋ ਜਿਹੀਆਂ ਲੋੜਾਂ ਬਣ ਜਾਂਦੀਆਂ ਹਨ ਕਿ ਰੋਟੀ ਦੀ ਅਣਹੋਂਦ ਉਹਨਾਂ ਦੇ ਮੁਕਾਬਲੇ ਵਿਚ ਵਧੇਰੇ ਅਸਹਿ ਨਹੀਂ ਹੁੰਦੀ।

ਚੰਗੇਰਾ ਜੀਵਨ ਮਨੁੱਖ-ਜਾਤੀ ਦੀ ਧੁਨ ਹੈ। ਚੰਗੇਰੇ ਜੀਵਨ ਵਾਸਤੇ ਚੰਗੇਰੀ ਮਾਲੀ ਹਾਲਤ ਜ਼ਰੂਰੀ ਹੈ ।

ਮੈਂ ਇਸ ਲੇਖ ਦੁਆਰਾ ਆਪਣੇ ਅੰਦਰ ਨੌਜਵਾਨ ਦਿਲ ਰੱਖਣ ਵਾਲੇ ਸਾਰੇ ਪਾਠਕਾਂ ਨੂੰ ਇਹ ਸਿਫ਼ਾਰਸ਼ ਕਰਨਾ ਚਾਹੁੰਦਾ ਹਾਂ, ਕਿ ਉਹ ਇਸ ਲੇਖ ਵਿਚ ਦੱਸੇ ਚਾਰ ਸਾਧਨਾਂ ਉਤੇ ਚੰਗੀ ਤਰ੍ਹਾਂ ਵਿਚਾਰ ਕਰਨ। ਇਹਨਾਂ ਤੋਂ ਛੁਟ ਕੋਈ ਵੀ ਐਸਾ ਸਾਧਨ ਨਹੀਂ, ਜਿਹੜਾ ਮਨੁੱਖੀ ਜੀਵਨ ਨੂੰ ਪ੍ਰਫੁਲਤ ਕਰ ਸਕੇ।

ਰੂਹਾਨੀਅਤ ਜ਼ਿੰਦਗੀ ਦਾ ਮਨੋਰਥ ਨਹੀਂ, ਸਿਰਫ਼ ਚੰਗੇਰੇ ਜੀਵਨ ਦਾ ਜ਼ਰੂਰੀ ਲੱਛਣ ਹੈ। ਚੰਗੇਰਾ ਜੀਵਨ ਕੁਦਰਤੀ ਵਸੀਲਿਆਂ ਨੂੰ ਵਿਗਿਆਨਕ ਗਿਆਨ ਦੀ ਮਦਦ ਨਾਲ ਵਰਤ ਕੇ, ਚੰਗੇ ਆਦਰਸ਼ਾਂ ਦੀਆਂ ਪੌੜੀਆਂ ਚੜ੍ਹਦੇ ਜਾਣਾ ਹੈ। ਹਰੇਕ ਪੜਾਅ ਦੇ ਆਪੋ ਆਪਣੇ ਆਦਰਸ਼ ਹਨ। ਨੀਵ੍ਹੇਂ ਪੜਾਅ ਦੇ ਨੀਵੇਂ ਆਦਰਸ਼ ਤੇ ਉੱਚੇ ਪੜਾਅ ਦੇ ਉੱਚੇ ਆਦਰਸ਼ ।

ਜੇ ਹਿੰਦੁਸਤਾਨੀ ਨੌਜਵਾਨ ਹਿੰਦੁਸਤਾਨ ਨੂੰ ਇੱਕ ਕਾਮਯਾਬ ਮੁਲਕ ਬਣਾਨਾ ਚਾਹੁੰਦੇ ਹਨ ਤਾਂ ਹਰ ਕਿਸਮ ਦੇ ਵਹਿਮ ਭਰਮ ਤਿਆਗ ਕੇ ਕੁਦਰਤ ਦਾ ਗਿਆਨ ਪ੍ਰਾਪਤ ਕਰਨ, ਆਪਣੇ ਆਲੇ-ਦੁਆਲੇ ਦਾ ਮੁਤਾਲਿਆ ਕਰਨ, ਮੁਕਤੀ ਸਮਾਧੀ ਦੀਆਂ ਗੁੰਝਲਾਂ ਵਿਚ ਪੈਣੋ ਸਾਫ਼ ਇਨਕਾਰ ਕਰ ਦੇਣ। ਸਭ ਤੋਂ ਵਧੀਆ ਰੂਹਾਨੀਅਤ ਆਪਣੇ ਆਪ ਉਤੇ ਤੇ ਆਪਣੇ ਆਲੇ-ਦੁਆਲੇ ਉਤੇ ਕਾਬੂ ਪਾਣਾ ਹੈ।

ਮੁਲਕ ਵਿਚੋਂ ਭੁੱਖ ਨੰਗ ਦੂਰ ਕਰੋ । ਇਹ ਭੁੱਖ ਨੰਗ ਦੁਆਵਾਂ ਪ੍ਰਾਰਥਨਾਵਾਂ ਨਾਲ ਦੂਰ ਨਹੀਂ ਹੋ ਸਕਦੀ, ਸਦੀਆਂ ਤੋਂ ਇਹ ਪ੍ਰਾਰਥਨਾਵਾਂ ਕੀਤੀਆਂ ਜਾ ਰਹੀਆਂ ਹਨ। ਪਰ ਇਹ ਭੁੱਖ ਨੰਗ ਦਸਾਂ ਸਾਲਾਂ ਵਿਚ ਦੂਰ ਕੀਤੀ ਜਾ ਸਕਦੀ ਹੈ !

ਨਿਰੀ ਇਬਾਦਤ ਦੀ ਥਾਂ ਕੁਦਰਤ ਨੂੰ ਸਮਝਣ ਦਾ ਜਤਨ ਕਰੋ। ਕਰਾਮਾਤਾ ਤੇ ਮੁਅਜਜ਼ਿਆਂ ਵਿਚੋਂ ਯਕੀਨ ਇਕਦਮ ਹਟਾ ਲਵੋ। ਜਿੰਨਾ ਨਵਾਂ ਗਿਆਨ ਕਿਧਰੋਂ ਵੀ ਮਿਲ ਸਕਦਾ ਹੈ, ਪ੍ਰਾਪਤ ਕਰੋ; ਤੇ ਚੰਗੀ ਪੁਸ਼ਾਕ, ਚੰਗੀ

ਖ਼ੁਰਾਕ ਤੇ ਚੰਗੇ ਮਕਾਨ ਦੀਆਂ ਰੀਝਾਂ ਬਣਾਨ ਤੋਂ ਬਿਲਕੁਲ ਨਾ ਸ਼ਰਮਾਓ। ਸਗੋਂ ਜ਼ਬਰਦਸਤ ਇੱਛਾ ਕਰੋ ਕਿ ਤੁਹਾਡੇ ਆਲੇ-ਦੁਆਲੇ ਵਿਚ ਹਰ ਕਿਸੇ ਕੋਲ ਇਹ ਚੀਜ਼ਾਂ ਹੋਣ। ਆਪਣਾ ਜੀਵਨ ਆਪਣੇ ਆਪ ਲਈ ਤੇ ਦੂਜਿਆਂ ਲਈ ਇਹ ਚੀਜ਼ਾਂ ਪ੍ਰਾਪਤ ਕਰਨ ਵਿਚ ਲਾ ਦਿਓ।

ਮਨੁੱਖ ਤੇ ਦੁਨੀਆ ਨੂੰ ਸੁਹਣਾ ਬਣਾਓ। ਚੰਗੇਰਾ ਸਮਾਜ, ਆਜ਼ਾਦ ਤੇ ਅਮੀਰ ਸਮਾਜ ਪੈਦਾ ਕਰੋ, ਜਿਸ ਵਿਚ ਹਰ ਕਿਸੇ ਦੀ ਆਤਮਾ ਨੂੰ ਪਰਗਟ ਹੋਣ ਦੇ ਵਸੀਲੇ ਹੋਣ, ਹਰ ਕਿਸੇ ਦੀਆਂ ਜੀਵਨ-ਲੋੜਾਂ ਏਡੀ ਆਸਾਨੀ ਨਾਲ ਪੂਰੀਆਂ ਹੁੰਦੀਆਂ ਹੋਣ ਕਿ ਕਿਸੇ ਨੂੰ ਕਿਸੇ ਲਈ ਈਰਖਾ ਨਾ ਹੋਵੇ।

ਜਿਸ ਮੁਲਕ ਦੀ 60 ਫ਼ੀ ਸਦੀ ਆਬਾਦੀ ਜੀਵਨ ਦੀ ਏਡੀ ਨੀਵੀਂ ਸਤਹ ਉਤੇ ਰਹਿੰਦੀ ਹੋਵੇ ਕਿ ਚੋਰੀਆਂ, ਲੜਾਈਆਂ, ਡਾਕੇ, ਮਾਰ-ਕੁਟਾਈ, ਗਾਲ੍ਹੀ ਗਲੋਚ, ਗੰਦੇ ਗੀਤ, ਗੰਦੇ ਇਸ਼ਾਰੇ ਰੋਜ਼ਾਨਾ ਜੀਵਨ ਦਾ ਭਾਗ ਹੋਣ, ਉਸ ਮੁਲਕ ਦਾ ਰੂਹਾਨੀਅਤ ਦਾ ਦਾਅਵਾ ਬਿਲਕੁਲ ਗ਼ਲਤ ਹੈ।

ਸਾਡੇ ਵਿਚ ਇਹ ਵੇਖਿਆ ਜਾਂਦਾ ਹੈ ਕਿ ਅਸੀਂ ਯੂਰਪ ਦੇ ਜੰਗੋ-ਜਦਲ ਤੇ ਖ਼ੂਨ-ਰੇਜ਼ੀ ਦਾ ਹਵਾਲਾ ਦੇ ਕੇ ਆਪਣੀ ਉਚਤਾਈ ਦਾ ਫ਼ਖ਼ਰ ਕਰਨ ਲੱਗ ਪੈਂਦੇ ਹਾਂ। ਇਹ ਵੀ ਆਮ ਹੈ ਕਿ ਅਸੀਂ ਯੂਰਪ ਨੂੰ ਮਾਦਾ-ਪ੍ਰਸਤ ਆਖ ਕੇ ਆਪਣੀ ਰੂਹਾਨੀਅਤ ਦਾ ਮਾਣ ਕਰ ਲੈਂਦੇ ਹਾਂ।

ਸਾਨੂੰ ਇਹਨਾਂ ਮੁਕਾਬਲਿਆਂ ਨਾਲ ਕੋਈ ਲਾਭ ਨਹੀਂ ਪਹੁੰਚ ਸਕਦਾ। ਅਸਾਂ ਤੇ ਇਹ ਵੇਖਣਾ ਹੈ ਕਿ ਕੀ ਸਾਨੂੰ ਆਪਣੀ ਅਵਸਥਾ ਉਤੇ ਤਸੱਲੀ ਹੈ ?

ਸਾਡੇ ਪਿੰਡ ਸਾਡੀ ਸਮੁੱਚੀ ਕਾਰੀਗਰੀ ਦਾ ਨਮੂਨਾ ਹਨ। ਜੇ ਤੁਸੀਂ ਇਸ ਕਾਰੀਗਰੀ ਦਾ ਮਾਣ ਕਰ ਸਕਦੇ ਹੋ, ਤਾਂ ਮੈਂ ਕੁਝ ਆਖ ਨਹੀਂ ਸਕਦਾ। ਤੇ ਜੇ ਤੁਸੀਂ ਇਸ ਕਾਰੀਗਰੀ ਵਿਚ ਬਹੁਤ ਸਾਰੇ ਸੁਧਾਰ ਦੀ ਲੋੜ ਦੇ ਕਾਇਲ ਹੋ ਤਾਂ ਤਿਆਰ-ਬਰ-ਤਿਆਰ ਹੋ ਕੇ ਪੁਰਾਣੇ ਜਾਲੇ ਸਾਫ਼ ਕਰ ਦਿਓ। ਜੇ ਪੁਰਾਣੀ ਉਸਾਰੀ ਕੁਝ ਢਾਣੀ ਵੀ ਪਵੇ ਤਾਂ ਸੰਕੋਚ ਨਾ ਕਰੋ।

ਨਵਾਂ, ਜੀਉਂਦਾ ਤੇ ਜ਼ਿੰਦਗੀ ਨਾਲ ਧੜਕਦਾ ਭਾਈਚਾਰਾ ਪੈਦਾ ਕਰੋ, ਜਿਸ ਵਿਚ ਹਰ ਇਸਤ੍ਰੀ ਮਰਦ ਦੀ ਥਾਂ ਹੋਵੇ, ਹਰ ਰੂਹ ਆਜ਼ਾਦ ਤੇ ਪ੍ਰਸੰਨ ਰਹਿ ਸਕੇ, ਆਪਾ ਮਾਣ ਸਕੇ, ਤੇ ਆਪਣਾ ਪੂਰਾ ਕੱਦ ਕੱਢ ਸਕੇ।



# ਸ੍ਵੈ-ਪੂਰਨਤਾ ਦੀ ਲਗਨ

ਕਈ ਨੌਜਵਾਨਾਂ ਨੂੰ ਇਹ ਭੁਲੇਖਾ ਹੁੰਦਾ ਜਾ ਰਿਹਾ ਹੈ ਕਿ ਖ਼ਰਾਬ ਰਾਜਸੀ ਨਜ਼ਾਮ ਨੂੰ ਬਦਲ ਦੇਣ ਨਾਲ ਖ਼ੁਦ ਬਖ਼ੁਦ ਸਾਰੇ ਲੋਕ ਸੰਪੂਰਨ ਹੋ ਜਾਣਗੇ, ਉਹਨਾਂ ਸਭਨਾਂ ਦੀਆਂ ਸਰੀਰਕ ਤੇ ਦਿਮਾਗ਼ੀ ਤਾਕਤਾਂ ਚੋਟੀ ਤਕ ਪਹੁੰਚ ਜਾਣਗੀਆਂ । ਸ੍ਵੈ-ਸੁਧਾਰ ਦੇ ਜਤਨਾਂ ਨੂੰ ਉਹ ਮਧ-ਸ਼੍ਰੇਣੀਆਈ ਫ਼ਜ਼ੂਲੀਅਤ ਆਖਣ ਲੱਗ ਪਏ ਹਨ ।

ਇੱਕ ਸੱਜਣ ਨੇ ਕਿਸੇ ਰਿਸਾਲੇ ਵਿਚ 'ਪ੍ਰਣ ਪੁਸਤਕ' ਦੀ ਪੜਚੋਲ ਕਰਦਿਆਂ ਹੋਇਆਂ ਦੱਸਿਆ ਸੀ : "ਕਿਤਾਬ ਚੰਗੀ ਹੈ, ਪਰ ਸਿਰਫ਼ ਉਹਨਾਂ ਲਈ ਜਿਹੜੇ ਅਜੇ ਆਪਾ-ਭਗਤੀ ਦੇ ਮਧ-ਸ਼੍ਰੇਣੀਆਈ ਗੇੜ ਵਿਚੋਂ ਬਾਹਰ ਨਹੀਂ ਆਏ ।" ਉਨ੍ਹਾਂ ਮੇਰੇ ਇਸ ਕਥਨ ਨੂੰ ਬਿਲਕੁਲ ਬੇ-ਬੁਨਿਆਦ ਆਖਿਆ ਹੈ ਕਿ "ਸ੍ਵੈ-ਪੂਰਨਤਾ ਦੀ ਲਗਨ ਇਹੋ ਜਿਹਾ ਸਰੂਰ ਹੈ ਕਿ ਕਬਜ਼ਾ, ਅਮੀਰੀ, ਸ਼ੁਹਰਤ ਹੇਚ ਭਾਸਣ ਲੱਗ ਪੈਂਦੇ ਹਨ ।" ਉਨ੍ਹਾਂ ਆਖਿਆ ਹੈ, ਕਿ ਜੇ ਮੈਂ ਠੀਕ ਤਰ੍ਹਾਂ ਵਿਚਾਰ ਕਰਾਂ ਤਾਂ ਮੈਨੂੰ ਪ੍ਰਤੱਖ ਲੱਭ ਪਵੇਗਾ ਕਿ ਕਬਜ਼ੇ ਤੇ ਸ਼ੁਹਰਤ ਆਦਿ ਦੀ ਚਾਹ ਸ੍ਵੈ-

ਪੂਰਨਤਾ ਦੀ ਲਗਨ ਨਾਲੋਂ ਵਧੇਰੇ ਪ੍ਰਬਲ ਹੈ। ਉਨ੍ਹਾਂ ਦੇ ਖ਼ਿਆਲ ਵਿਚ ਵਰਤਮਾਨ ਦੁਨੀਆ ਹੁਣ ਏਸ ਪੁਸਤਕ ਵਿਚ ਕੀਤੀਆਂ ਸਿਫ਼ਾਰਸ਼ਾਂ ਨਾਲੋਂ ਬਹੁਤ ਅਗਾਂਹ ਲੰਘ ਗਈ ਹੈ, ਹੁਣ ਇੱਕੜ ਦੁੱਕੜ ਸ਼ਖ਼ਸਾਂ ਨੂੰ ਆਪਣੀ ਪੜਤਾਲ ਕਰ ਕੇ ਔਗੁਣ ਹਟਾਣ ਤੇ ਗੁਣ ਸਿੱਖਣ ਦਾ ਕਸ਼ਟ ਉਠਾਣ ਦੀ ਲੋੜ ਨਹੀਂ, ਹੁਣ ਤੇ ਕਿਸੇ ਅਗਾਂਹ-ਵਧੂ ਪਾਰਟੀ ਦੇ ਪ੍ਰੋਗਰਾਮ ਨਾਲ ਸਹਿਮਤ ਹੋਇਆਂ, ਜਨ-ਪੈਮਾਨੇ ਉਤੇ ਲੋਕ ਸਾਵੀਂ ਤੇ ਪੱਧਰੀ ਸ਼ਖ਼ਸੀਅਤ ਦੇ ਸਵਾਮੀ ਬਣ ਜਾਇਆ ਕਰਨਗੇ।

ਇਹ ਲੇਖ ਉਪਰਲੀ ਪੜਚੋਲ ਦਾ ਜਵਾਬ ਨਹੀਂ, ਸਗੋਂ ਨੌਜਵਾਨਾਂ ਵਿਚ ਵਧਦੀ ਗ਼ਲਤ-ਫ਼ਹਿਮੀ ਉਤੇ ਰੌਸ਼ਨੀ ਪਾਣ ਦੀ ਕੋਸ਼ਸ਼ ਹੈ। ਕਈ ਨੌਜਵਾਨ ਜਿਨ੍ਹਾਂ ਨੇ ਸਮਾਜਵਾਦ ਦੇ ਅਸਲ ਭਾਵ ਨੂੰ ਚੰਗੀ ਤਰ੍ਹਾਂ ਨਹੀਂ ਸਮਝਿਆ, ਇਸ ਭੁਲੇਖੇ ਦਾ ਸ਼ਿਕਾਰ ਹੋ ਰਹੇ ਹਨ, ਕਿ ਸਮਾਜਵਾਦ ਦੇ ਪ੍ਰਚਲਤ ਹੁੰਦਿਆਂ ਹੀ ਉਹ ਇਕਦਮ ਸੱਚੇ, ਉੱਦਮੀ, ਨਿੱਡਰ, ਨਿਰਪੱਖ, ਸ਼ੁਭ-ਇੱਛਕ, ਗਿਆਨਵਾਨ ਹੋ ਜਾਣਗੇ ਤੇ ਉਹਨਾਂ ਨੂੰ ਆਪਣੇ ਉਤੇ ਪੂਰਨ ਸ੍ਵੈ-ਕਾਬੂ ਹੋ ਜਾਵੇਗਾ।

ਕੋਈ ਆਰਥਕ, ਸਿਆਸੀ ਜਾਂ ਭਾਈਚਾਰਕ ਨਜ਼ਾਮ ਸ੍ਵੈ-ਪੂਰਨਤਾ ਜਾਂ ਸ੍ਵੈ-ਕਾਬੂ ਦੀ ਥਾਂ ਨਹੀਂ ਮੱਲ ਸਕਦਾ। ਚੰਗੇ ਨਜ਼ਾਮ ਦਾ ਅਰਥ ਵਿਅਕਤੀਆਂ ਦੀ ਪੂਰਨਤਾ ਲਈ ਚੰਗੇ ਅਵਸਰ ਪੈਦਾ ਕਰਨਾ ਹੈ। ਇਹਨਾਂ ਅਵਸਰਾਂ ਤੋਂ ਲਾਭ ਉਠਾਣਾ ਹਮੇਸ਼ਾਂ ਵਿਅਕਤੀ ਦਾ ਹੀ ਸਰੋਕਾਰ ਰਹੇਗਾ। ਚੰਗੇ ਤੋਂ ਚੰਗਾ ਨਜ਼ਾਮ ਕਿਸੇ ਨੂੰ ਸਿਰਫ਼ ਸੰਸਥਾਇਕ ਚੰਗਿਆਈ ਨਾਲ ਹੀ ਸੰਪੂਰਨ ਨਹੀਂ ਕਰ ਸਕਦਾ। ਸੰਪੂਰਨ ਹੋਣ ਲਈ ਹਰ ਕਿਸੇ ਨੂੰ ਆਪਣੇ ਮਨ ਦੀਆਂ ਤਾਕਤਾਂ ਨੂੰ ਡੂੰਘਾਈ ਤੇ ਚੁੜਿੱਤਣ ਦੇਣ ਦੇ ਜਤਨ ਖ਼ੁਦ ਕਰਨੇ ਹੋਣਗੇ।

ਚੰਗਾ ਰਾਜਸੀ ਜਾਂ ਸਮਾਜੀ ਨਜ਼ਾਮ ਚੰਗੀ ਅਮੀਰ ਜ਼ਮੀਨ ਦੀ ਨਿਆਈਂ ਹੈ, ਇਸ ਜ਼ਮੀਨ ਵਿਚ ਬ੍ਰਿਛ ਬੂਟੇ ਕਲਰੇਠੀ ਜਾਂ ਕਮਜ਼ੋਰ ਜ਼ਮੀਨ ਨਾਲੋਂ ਵਧੇਰੇ ਪ੍ਰਫੁਲਤ ਹੋ ਸਕਦੇ ਹਨ, ਪਰ ਬ੍ਰਿਛਾਂ ਬੂਟਿਆਂ ਦੀ ਸੰਪੂਰਨਤਾ ਉਹਨਾਂ ਉਤੇ ਦਿੱਤੀ ਸ਼ਖ਼ਸੀ ਤਵੱਜੋ ਉਤੇ ਨਿਰਭਰ ਹੁੰਦੀ ਹੈ। ਗੋਡੀ, ਪਾਣੀ, ਖਾਦ, ਜ਼ਹਿਰੀਲੇ ਕੀੜਿਆਂ ਤੋਂ ਬਚਾਅ, ਪਿਉਂਦ, ਦੋਗਲਾਪਨ, ਛੰਗਾਈ, ਧੁੱਪ, ਛਾਂ ਨਾਲ ਜੰਗਲੀ ਗਿਟਕਾਂ ਜਿਹੀਆਂ ਨੂੰ ਸੁਨਹਿਰੀ ਆੜੂ ਬਣਾਇਆ ਜਾ ਸਕਦਾ ਹੈ। ਬੂਟੇ ਤੇ ਆਦਮੀ ਵਿਚ ਫ਼ਰਕ ਸਿਰਫ਼ ਏਨਾ ਹੈ ਕਿ ਬੂਟਾ ਮਾਲੀ ਦੀ ਸ਼ਖ਼ਸੀ ਤਵੱਜੋ ਨਾਲ ਫਲਦਾ ਹੈ, ਤੇ ਆਦਮੀ ਆਪਣੀ ਜ਼ਾਤੀ ਤਵੱਜੋ ਨਾਲ।

ਭਾਵੇਂ ਰਾਜਸੀ ਨਜ਼ਾਮ ਕੇੜਾ ਹੀ ਚੰਗਾ ਹੋਵੇ, ਕੇਡੀ ਜ਼ਿਆਦਾ ਖ਼ੁਦ-ਮੁਖ਼ਤਾਰੀ ਤੇ ਕੇਡਾ ਜ਼ਿਆਦਾ ਸ੍ਵੈ-ਰਾਜ ਦੇਂਦਾ ਹੋਵੇ, ਤਾਂ ਵੀ ਮਨੁੱਖ ਦੀ ਆਪਣੀ ਹੋਣੀ ਦੀ ਭਰਪੂਰਤਾ ਉਸ ਦੇ ਸ੍ਵੈ-ਕਾਬੂ ਉੱਤੇ ਹੀ ਨਿਰਭਰ ਹੈ। ਮਜ਼ਬੂਤ ਮਨ ਹੀ ਅਸਲੀ ਪਾਇਦਾਰ ਖ਼ੁਸ਼ੀ ਦਾ ਵਸੀਲਾ ਹੈ — ਧਨ, ਆਜ਼ਾਦੀ, ਸਿਹਤ ਸਿਰਫ਼ ਖ਼ੁਸ਼ੀ ਦਾ ਮਸਾਲਾ ਹਨ; ਇਹ ਮਸਾਲਾ ਭਾਵੇਂ ਬੇਅੰਤ ਹੋਵੇ, ਜੇ ਮਾਣਨ ਵਾਲਾ ਮਨ ਮਜ਼ਬੂਤ ਤੇ ਸੋਧਿਆ ਹੋਇਆ ਨਹੀਂ ਤਾਂ ਇਸ ਬੇਅੰਤ ਮਸਾਲੇ ਦਾ ਵੀ ਕੋਈ ਲਾਭ ਨਹੀਂ। ਸਮਾਜਵਾਦ ਸਿਰਫ਼ ਏਸੇ ਲਈ ਚੰਗਾ ਨਜ਼ਾਮ ਹੈ ਕਿ ਇਹ ਹਰੇਕ ਮਨੁੱਖ ਨੂੰ ਆਪਣੀ ਹੋਣੀ ਮੁਕੰਮਲ ਕਰਨ ਦੇ ਅਵਸਰ ਦੇਂਦਾ ਹੈ। ਮੂਲ ਕਸੌਟੀ ਮਨੁੱਖ ਦੀ ਆਪਣੀ ਸ਼ਖ਼ਸੀਅਤ ਹੈ। ਅਸੀਂ ਸਿਰਫ਼ ਉਸੇ ਨਜ਼ਾਮ ਲਈ ਕੁਰਬਾਨ ਹੋਣ ਲਈ ਤਿਆਰ ਹੋ ਸਕਦੇ ਹਾਂ, ਜਿਹੜਾ ਸਾਡੀ ਸ਼ਖ਼ਸੀਅਤ ਦਾ ਆਦਰ ਕਰਦਾ ਤੇ ਸਾਨੂੰ ਕਮਾਲ ਤੱਕ ਪਹੁੰਚਣ ਦੇ ਰਾਹ ਵਿਚ ਘੱਟ ਤੋਂ ਘੱਟ ਰੁਕਾਵਟਾਂ ਪਾਂਦਾ ਹੈ।

ਆਪਣੇ ਮੁਲਕ ਜਾਂ ਘਰ ਦੇ ਮਾਲਕ ਹੋਣ ਨਾਲੋਂ ਅਣਗਿਣਤ ਗੁਣਾਂ ਜ਼ਰੂਰੀ ਹੈ ਆਪਣਾ ਮਾਲਕ ਹੋਣਾ। ਜਿਹੜੇ ਆਪਣੇ ਮਾਲਕ ਨਹੀਂ, ਉਹ ਆਜ਼ਾਦ ਮੁਲਕਾਂ ਵਿਚ ਵੀ ਗ਼ੁਲਾਮ ਹਨ; ਜਿਹੜੇ ਆਪਣੇ ਮਾਲਕ ਹਨ, ਉਹ ਜੇਲ੍ਹਖ਼ਾਨਿਆਂ ਵਿਚ ਵੀ ਸੁਤੰਤਰ ਹਨ।

ਦੁਸ਼ਮਣ ਨੂੰ ਫ਼ਤਹਿ ਕੀਤਿਆਂ ਆਦਮੀ ਆਜ਼ਾਦ ਨਹੀਂ ਹੁੰਦਾ। ਜਿਸ ਨੇ ਆਪਣੇ ਆਪ ਨੂੰ ਫ਼ਤਹਿ ਨਹੀਂ ਕੀਤਾ, ਭਾਵੇਂ ਉਸ ਦੁਨੀਆ ਸਾਰੀ ਨੂੰ ਫ਼ਤਹਿ ਕਰ ਲਿਆ ਹੋਵੇ, ਉਹ ਸਿਕੰਦਰ, ਮਹਿਮੂਦ, ਜਿਉਲੀਅਸ ਦੀ ਤਰ੍ਹਾਂ ਰੋਂਦਾ ਹੀ ਦਨੀਆ ਤੋਂ ਜਾਵੇਗਾ।

ਪ੍ਰਸਿੱਧੀ ਤੇ ਦੌਲਤ ਸੰਪੂਰਨਤਾ ਦੇ ਤਾਂਘੀ ਨੂੰ ਕਦੇ ਵੀ ਵੱਡੀਆਂ ਨਹੀਂ ਜਾਪਦੀਆਂ। ਪ੍ਰਸਿੱਧੀ ਤੇ ਦੌਲਤ ਸਿਰਫ਼ ਏਸ ਲਈ ਚੰਗੀਆਂ ਸਮਝੀਆਂ ਜਾਂਦੀਆਂ ਹਨ ਕਿ ਇਹ ਸੰਪੂਰਨਤਾ ਦੇ ਚਿੰਨ੍ਹ ਖ਼ਿਆਲ ਕੀਤੀਆਂ ਜਾਂਦੀਆਂ ਹਨ। ਸਾਧਾਰਨ ਲੋਕ ਦੌਲਤਮੰਦ ਤੇ ਪ੍ਰਸਿੱਧ ਮਨੁੱਖ ਨੂੰ ਸੰਪੂਰਨ ਮੰਨ ਕੇ ਉਸ ਨੂੰ ਇੱਜ਼ਤ ਦੇਣ ਲੱਗ ਪੈਂਦੇ ਹਨ। ਏਸ ਗ਼ਲਤ ਕੀਮਤ ਦੇ ਪ੍ਰਭਾਵ ਹੇਠਾਂ ਆਮ ਆਦਮੀ ਦੌਲਤ ਤੇ ਪ੍ਰਸਿੱਧੀ ਦਾ ਪੁਜਾਰੀ ਹੋ ਜਾਂਦਾ ਹੈ। ਅਸਲ ਵਿਚ ਚਾਹਵਾਨ ਉਹ ਪੂਰਨਤਾ ਦਾ ਹੀ ਹੁੰਦਾ ਹੈ। ਪਰ ਜਦੋਂ ਉਸ ਦੀ ਇਹ ਚਾਹ ਨਰੋਈ ਹੋ ਜਾਂਦੀ ਹੈ, ਓਦੋਂ ਦੌਲਤ ਉਸ ਦੀਆਂ ਅੱਖਾਂ ਵਿਚ ਹੇਚ ਹੋ ਜਾਂਦੀ ਹੈ ਤੇ ਪ੍ਰਸਿੱਧੀ

ਇਕ ਰੁਕਾਵਟ ਬਣ ਜਾਂਦੀ ਹੈ। ਅਰੋਗ ਸਰੀਰ, ਰੌਸ਼ਨ ਦਿਮਾਗ਼, ਖੁੱਲ੍ਹਾ ਤੇ ਸਖੀ ਦਿਲ, ਧਰਤੀ ਅਕਾਸ਼ ਦਾ ਗਿਆਨ, ਮਨੁੱਖ ਦਾ ਤਜਰਬਾ, ਖ਼ਾਹਿਸ਼ ਉਤੇ ਕਾਬੂ, ਨਿੱਡਰ, ਬੇਗਰਜ਼, ਸੁਯੋਗ, ਮਨੋਹਰ ਸ਼ਖ਼ਸੀਅਤ ਦਾ ਮੁਕਾਬਲਾ ਕਿਹੜੀ ਹੋਰ ਦਾਤ ਕਰ ਸਕਦੀ ਹੈ ? ਤੇ ਇਹ ਸਿਫ਼ਤਾਂ ਸਾਲਾਂ ਦੀਆਂ ਲਗਾਤਾਰ ਨਿੱਜੀ ਕੋਸ਼ਸ਼ਾਂ ਦੇ ਛੁੱਟ ਹੋਰ ਕਿਸ ਤਰ੍ਹਾਂ ਮਿਲ ਸਕਦੀਆਂ ਹਨ ? ਇਹ ਸੱਭੋ ਆਪਣੇ ਆਪ ਕਮਾਣੀਆਂ ਪੈਂਦੀਆਂ ਹਨ, ਇਹ ਕਿਸੇ ਪਾਰਟੀ ਦੀ ਮੈਂਬਰੀ ਨਾਲ ਨਹੀਂ ਮਿਲ ਸਕਦੀਆਂ, ਕਿਸੇ ਆਜ਼ਾਦ ਤੋਂ ਆਜ਼ਾਦ ਤੇ ਅਮੀਰ ਤੋਂ ਅਮੀਰ ਮੁਲਕ ਦੇ ਵਸਨੀਕ ਹੋਇਆਂ ਹਾਸਲ ਨਹੀਂ ਹੋ ਸਕਦੀਆਂ।

ਲਾਕ ਇਹਨਾਂ ਬਾਬਤ ਇਹ ਕਹਿੰਦਾ ਹੈ :

"ਸਭ ਮਲਕੀਅਤਾਂ ਤੋਂ ਮਹਿੰਗੀ ਮਲਕੀਅਤ ਸ੍ਵੈ-ਕਾਬੂ, ਅਰਥਾਤ ਆਪਣੇ ਆਪ ਉਤੇ ਰਾਜ ਕਰਨ ਦੀ ਤਾਕਤ – ਔਕੜਾਂ ਤੇ ਇਮਤਿਹਾਨਾਂ ਵਿਚੋਂ ਲੰਘਣ ਦੀ ਤਾਕਤ; ਕਸ਼ਟ ਸਹਾਰਣ ਦੀ ਤਾਕਤ; ਸੁਖ ਤੇ ਦੁਖ ਉਤੇ ਤਾਕਤ; ਖ਼ਤਰੇ ਸਾਹਮਣੇ ਡਟ ਖਲੋਣ ਦੀ ਤਾਕਤ; ਆਪਣੇ ਵਿਸ਼ਵਾਸ ਉਤੇ ਅਮਲ ਕਰਨ ਦੀ ਤਾਕਤ (ਭਾਵੇਂ ਦੂਜਿਆਂ ਦੀ ਨਫ਼ਰਤ ਤੇ ਮੁਖ਼ਾਲਫ਼ਤ ਕੇਡੀਆਂ ਹੀ ਡਰਾਉਣੀਆਂ ਹੋਣ), ਤੇ ਮੁਸੀਬਤ ਸਮੇਂ ਆਪਣਾ ਭਰੋਸਾ ਅਡੋਲ ਰੱਖਣ ਦੀ ਤਾਕਤ। ਉਹ ਜਿਸ ਨੂੰ ਆਪਣੀਆਂ ਰੁਚੀਆਂ ਉਤੇ ਕਾਬੂ ਨਹੀਂ, ਜਿਹੜਾ ਹੱਥਲੀ ਖ਼ੁਸ਼ੀ ਜਾਂ ਪੀੜ ਦੀ ਤਰਗ਼ੀਬ ਦਾ ਮੁਕਾਬਲਾ ਨਹੀਂ ਕਰ ਸਕਦਾ — ਉਹ ਅਸਲੀ ਨੇਕੀ ਤੇ ਮਿਹਨਤ ਦੇ ਅਸੂਲ ਤੋਂ ਅਣਜਾਣ ਹੈ, ਤੇ ਖ਼ਤਰੇ ਵਿਚ ਹੈ ਕਿ ਉਹ ਕਦੇ ਕਿਸੇ ਵੀ ਗੱਲ ਲਈ ਚੰਗਾ ਸਾਬਤ ਨਹੀਂ ਹੋਵੇਗਾ।"

ਲੋਕ-ਯੁੱਗ ਲਿਆ ਹੀ ਉਹ ਸਕਣਗੇ, ਜਿਨ੍ਹਾਂ ਨੇ ਹਰ ਘੜੀ ਆਪਣੇ ਅਮਲਾਂ ਤੇ ਖ਼ਿਆਲਾਂ ਦੀ ਰਾਖੀ ਰੱਖ ਰੱਖ ਕੇ ਆਪਣੇ ਅੰਦਰ ਤਾਕਤ ਪੈਦਾ ਕੀਤੀ ਹੈ। ਲਿੰਕਨ, ਮਾਰਕਸ ਤੇ ਲੈਨਿਨ ਵਰਗੀਆਂ ਸ਼ਖ਼ਸੀਅਤਾਂ ਬੜੀਆਂ ਘਾਲਨਾਵਾਂ, ਸ੍ਵੈ-ਪ੍ਰੇਰਨਾਵਾਂ, ਤੇ ਸ੍ਵੈ-ਪੜਤਾਲ ਨਾਲ ਬਣਦੀਆਂ ਹਨ। ਲੋਕਾਂ ਦਾ ਜਦੋਂ ਦੁਨੀਆ ਉਤੇ ਰਾਜ ਹੋਏਗਾ, ਥਾਂ ਥਾਂ ਸ਼ਖ਼ਸੀਅਤਾਂ ਨੂੰ ਭਰਪੂਰ ਕਰਨ ਦੇ ਸਿਖਲਾਈ-ਕੇਂਦਰ ਖੋਲ੍ਹੇ ਜਾਣਗੇ। ਨਿਰੀ ਗਿਣਤੀ ਬੇਕਾਰ ਹੈ, ਸ਼ਖ਼ਸੀਅਤਾਂ ਹਜ਼ਾਰ ਵੀ ਕ੍ਰੋੜਾਂ ਉਤੇ ਭਾਰੂ ਹੋ ਸਕਦੀਆਂ ਹਨ। ਹਰ ਕੋਈ ਉਚੇਰੀ ਸ਼ਖ਼ਸੀਅਤ

ਦਾ ਮਾਲਕ ਹੋ ਸਕਦਾ ਹੈ, ਜੇ ਉਸ ਨੂੰ ਮੌਕੇ ਦਿੱਤੇ ਜਾਣ, ਤੇ ਉਸ ਦੀ ਚੰਗੀ ਰਹਿਬਰੀ ਕੀਤੀ ਜਾਏ। ਚੰਗੇ ਰਾਜਸੀ ਨਜ਼ਾਮ ਦਾ ਮੂਲ ਮਨੋਰਥ ਆਬਾਦੀ ਨੂੰ ਜਾਨਵਰਾਂ ਵਾਂਗ ਖਾਣ ਤੇ ਪਹਿਨਣ ਤੇ ਸਮਾਨ ਦੇ ਸਕਣਾ ਨਹੀਂ, ਸਗੋਂ ਹਰ ਮਰਦ ਇਸਤ੍ਰੀ ਨੂੰ ਵੇਖਣ, ਸੁਣਨ ਤੇ ਸਤਕਾਰ ਯੋਗ ਸ਼ਖ਼ਸੀਅਤ ਬਣਾਨਾ ਹੈ।

ਅੱਜ ਸਾਡੇ ਮੁਲਕ ਵਿਚ ਸ਼ਖ਼ਸੀਅਤਾਂ ਕਿਉਂ ਏਨੀਆਂ ਘੱਟ ਹਨ? ਕਿਉਂ ਸਾਡੇ ਵੱਡੇ ਆਦਮੀ ਉਂਗਲਾਂ ਉਤੇ ਗਿਣੇ ਜਾ ਸਕਦੇ ਹਨ? ਕਿਉਂ ਪੰਜਾਬ ਵਿਚ ਕੋਈ ਇਹੋ ਜਿਹੀ ਸ਼ਖ਼ਸੀਅਤ ਨਹੀਂ, ਜਿਸ ਨੂੰ ਸਾਰੇ ਨਿਰਸੰਦੇਹ ਮੰਨ ਸਕਣ? ਇਸ ਲਈ, ਕਿ ਅਸੀਂ ਸਾਂਝੀ ਹਿਫ਼ਾਜ਼ਤ ਹੇਠਾਂ ਥੋੜੀ ਜਾਂ ਬਹੁਤੀ ਜਾਇਦਾਦ ਨੂੰ ਤੇ ਪ੍ਰਸਿੱਧੀ ਨੂੰ ਜ਼ਿੰਦਗੀ ਦੀ ਅੰਤਮ ਮੰਜ਼ਲ ਸਮਝ ਬੈਠੇ ਹਾਂ, ਤੇ ਸ਼ਖ਼ਸੀ ਵਡਿੱਤਣ ਅਸੀਂ ਵਿਰਲੇ ਮਹਾਤਮਾਵਾਂ ਤੇ ਅਵਤਾਰਾਂ ਦਾ ਸਰੋਕਾਰ ਖ਼ਿਆਲ ਕਰਦੇ ਹਾਂ। ਸਾਡੀਆਂ ਅੱਖਾਂ ਬਾਹਰਵਾਰ ਹੀ ਤੱਕਦੀਆਂ ਰਹਿੰਦੀਆਂ ਹਨ। ਅਸਾਂ ਕਦੇ ਆਪਣੇ ਆਪ ਨੂੰ ਨਹੀਂ ਤੱਕਿਆ, ਅਸਾਂ ਕਦੇ ਵਾਲਟ ਵਿਟਮੈਨ ਵਾਂਗ ਆਪਣੇ ਆਪ ਨੂੰ ਤੱਕ ਕੇ ਖ਼ੁਸ਼ੀ ਦੀ ਇਹ ਚਾਂਘਰ ਨਹੀਂ ਮਾਰੀ : "ਸਭ ਦਾ ਕੇਂਦਰ, ਸਭ ਦਾ ਮਨੋਰਥ, ਮਨੁੱਖ ਦੀ ਹਸਤੀ ਹੈ; ਜਿਸ ਦੇ ਆਤਮਕ ਵਿਕਾਸ ਵਲ ਕੀ ਨਵੀਂ ਤੇ ਕੀ ਪੁਰਾਣੀ ਦੁਨੀਆ ਤੁਰੀ ਜਾ ਰਹੀ ਹੈ।" ਵਾਲਟ ਵਿਟਮੈਨ ਕਹਿੰਦਾ ਸੀ : "ਮੈਂ ਮਨੁੱਖਤਾ ਦਾ ਨੁਮਾਇੰਦਾ ਹਾਂ, ਇਸ ਲਈ ਆਪਣੀ ਸ਼ਖ਼ਸੀਅਤ ਨੂੰ ਹਰ ਵਸੀਲੇ ਨਾਲ ਹਰ ਪਹਿਲੂ ਤੋਂ ਭਰਪੂਰ ਕਰਾਂਗਾ।"

ਹਰ ਪਹਿਲੂ ਤੋਂ ਸ਼ਖ਼ਸੀਅਤ ਨੂੰ ਭਰਪੂਰ ਕਰਨ ਲਈ ਆਪਣੇ ਜੀਵਨ-ਬੂਟੇ ਦੀ ਗੋਡੀ ਕਰਨੀ, ਇਸ ਨੂੰ ਪਾਣੀ ਦੇਣਾ, ਇਸ ਨੂੰ ਕੀੜਿਆਂ ਤੋਂ ਬਚਾਣਾ, ਬੀਮਾਰੀਆਂ ਤੋਂ ਸੁਰਖਿਅਤ ਕਰਨਾ, ਇਸ ਦੇ ਸੁੱਕੇ ਪੱਤਰ ਝਾੜਨਾ, ਇਸ ਨੂੰ ਚੰਗੀ ਪਿਉਂਦ ਲਾਣਾ, ਇਸ ਉਤੇ ਸੂਰਜ ਦੀਆਂ ਕਿਰਨਾਂ ਪੁਆਣਾ ਹਰ ਜ਼ਾਚਕ ਦਾ ਆਪਣਾ ਕੰਮ ਹੈ। ਇਸ ਨੂੰ "ਬੂਰਯਵਾ ਗੇੜ" ਕਹਿ ਕੇ ਇਸ ਦੀ ਹਾਸੀ ਨਹੀਂ ਉਡਾਈ ਜਾ ਸਕਦੀ। ਸਾਮਵਾਦ ਨੂੰ ਕੋਈ ਅਲੀ ਬਾਬੇ ਦਾ ਤਲਿਸਮ ਨਹੀਂ ਸਮਝਣਾ ਚਾਹੀਦਾ — ਸਾਮਵਾਦ ਇੱਕ ਉੱਚੇ ਦਰਜੇ ਦੀ ਸਮਾਜੀ ਤੇ ਆਤਮਕ ਮਰਯਾਦਾ ਹੈ। ਜਿਸ ਨੇ ਆਪਣੇ ਆਪ ਨੂੰ ਮਰਯਾਦਾ ਵਿਚ ਨਹੀਂ ਆਂਦਾ, ਆਪਣੀਆਂ ਖ਼ੁਦਗਰਜ਼ੀਆਂ ਨੂੰ ਨਹੀਂ ਸੋਧਿਆ, ਆਪਣੇ

ਸੁਭਾ ਉਤੇ ਕਾਬੂ ਨਹੀਂ ਪਾਇਆ, ਉਹ ਸਾਮਵਾਦੀ ਨਹੀਂ ਹੋ ਸਕਦਾ । ਸਾਮਵਾਦੀ ਹੋਣ ਦੀ ਪਹਿਲੀ ਸ਼ਰਤ ਇਹੀ ਹੋਣੀ ਚਾਹੀਦੀ ਹੈ ਕਿ ਆਦਮੀ ਆਪਣੇ ਨੁਕਰਾਂ ਕੋਨੇ ਘਸਾ ਰਗੜ ਕੇ ਏਨੇ ਕੁ ਮੁਲਾਇਮ ਜ਼ਰੂਰ ਕਰ ਲਏ ਕਿ ਉਹ ਸਾਥੀਆਂ ਨੂੰ ਘੱਟ ਤੋਂ ਘੱਟ ਚੁੱਭਣ ।

ਅਣਪੜ੍ਹ ਮਨੁੱਖ ਨੂੰ ਸਮਾਜਕ ਰਹਿਣੀ ਦੇ ਲਾਇਕ ਬਣਨ ਦਾ ਇਕੋ ਇਕੋ ਸਾਧਨ, ਰੋਜ਼ਾਨਾ ਸ੍ਵੈ-ਪੜਤਾਲ ਨਾਲ਼ ਆਪਣੀ ਸ਼ਖ਼ਸੀਅਤ ਵਿਚ ਬਲ ਲਿਆਉਣਾ ਤੇ ਆਪਣੇ ਸੁਭਾ ਦੀਆਂ ਰੜਕਾਂ ਦੂਰ ਕਰਨੀਆਂ ਹਨ੍ਹ, ਤਾਕਿ ਮੇਲ-ਮਿਲਾਪ ਦਾ ਘੇਰਾ ਚੌੜਾ ਕੀਤਾ ਜਾ ਸਕੇ ।

ਦੁਨੀਆ ਦੀਆਂ ਸਤਕਾਰ-ਯੋਗ ਤੇ ਕੰਮ ਆਉਣ ਵਾਲੀਆਂ ਸ਼ਖ਼ਸੀਅਤਾਂ ਦਾ ਮੁਤਾਲਿਆ ਪ੍ਰਤੱਖ ਤੌਰ ਉਤੇ ਸਾਬਤ ਕਰ ਦੇਵੇਗਾ ਕਿ ਉਹਨਾਂ ਦੀ ਸ਼ਖ਼ਸੀਅਤ ਅਨੇਕਾਂ ਵਰ੍ਹਿਆਂ ਦੀਆਂ ਬਾਕਾਇਦਾ ਕੋਸ਼ਸ਼ਾਂ ਦੀ ਕਿਰਤ ਸੀ । ਉੱਚੀ ਸ਼ਖ਼ਸੀਅਤ ਕੋਈ ਇਤਫ਼ਾਕ ਨਹੀਂ, ਨਾ ਜਮਾਂਦਰੂ ਦਾਤ ਹੁੰਦੀ ਹੈ । ਇਹ ਅਣਟੁੱਟ ਘਾਲਨਾਵਾਂ ਦਾ ਸਿੱਟਾ ਹੁੰਦੀ ਹੈ, ਇਹ ਸਮੁੱਚੇ ਤੌਰ ਉਤੇ ਪੈਦਾ ਨਹੀਂ ਕੀਤੀ ਜਾਂਦੀ, ਇਹ ਮਸ਼ੀਨੀ ਸਿਲਾਈ ਨਹੀਂ, ਇਸ ਦਾ ਹਰ ਤਰੋਪਾ ਆਪਣੇ ਹੱਥੀਂ ਭਰਨਾ ਪੈਂਦਾ । ਹਰ ਵੱਡੇ ਆਦਮੀ ਇਸਤ੍ਰੀ ਨੇ ਆਪਣੀ ਆਤਮਾ ਉਤੇ ਰੋਜ਼ਾਨਾਂ ਪਹਿਰਾ ਰੱਖਿਆ ਹੈ ।



# ਕੰਮ ਦੀ ਚੋਣ

ਸਾਡੇ ਅਨੇਕਾਂ ਨੌਜਵਾਨ ਜ਼ਿੰਦਗੀ ਦੇ ਚੌਰਸਤੇ ਉਤੇ ਡਾਵਾਂ-ਡੋਲ ਖੜੋਤੇ ਵਿਖਾਈ ਦੇ ਰਹੇ ਹਨ। ਉਹ ਹਰ ਪਾਸੇ ਵੇਖ ਰਹੇ ਹਨ, ਪਰ ਆਪਣੀ ਜ਼ਿੰਦਗੀ ਦੇ ਕੰਮ ਦੀ ਚੋਣ ਨਹੀਂ ਕਰ ਸਕਦੇ। ਪਹਿਲੋਂ ਤਾਂ ਉਹਨਾਂ ਨੂੰ ਕਰਨ ਵਾਲੇ ਕੰਮ ਹੀ ਬਹੁਤੇ ਨਹੀਂ ਦਿੱਸਦੇ, ਤੇ ਫੇਰ ਉਹਨਾਂ ਨੂੰ ਇਹ ਪਤਾ ਨਹੀਂ ਲਗਦਾ ਕਿ ਉਹ ਕਿਸ ਕੰਮ ਲਈ ਯੋਗਤਾ ਰੱਖਦੇ ਹਨ।

ਇਸ ਚੋਣ ਉਤੇ ਹੀ ਜ਼ਿੰਦਗੀ ਦੀ ਕਾਮਯਾਬੀ ਜਾਂ ਨਾਕਾਮਯਾਬੀ ਦਾ ਨਿਰਭਰ ਹੈ। ਅਨੇਕਾਂ ਕੀਮਤੀ ਜ਼ਿੰਦਗੀਆਂ ਸਿਰਫ਼ ਏਸ ਲਈ ਆਪਣਾ ਮੁੱਲ ਨਹੀਂ ਪੁਆ ਸਕੀਆਂ ਕਿ ਉਹਨਾਂ ਦੇ ਕੰਮ ਦੀ ਚੋਣ ਗ਼ਲਤ ਸੀ, ਸਾਰੀ ਉਮਰ ਗੋਲ ਸੂਰਾਖ਼ ਵਿਚ ਜੋੜਨ ਲਈ ਉਹ ਆਪਣੇ ਚੌਰਸ ਕਿੱਲੇ ਦੀਆਂ ਨੁੱਕਰਾਂ ਛਿੱਲਦੇ ਰਹੇ ਹਨ।

ਕੰਮ ਦੀ ਚੋਣ ਜ਼ਿੰਦਗੀ ਦੇ ਪਹਿਲੇ ਇੱਕ ਜਾਂ ਦੋ ਫ਼ੈਸਲਿਆਂ ਵਿਚੋਂ ਹੈ। ਹਜ਼ਾਰਾਂ ਜ਼ਿੰਦਗੀਆਂ ਗ਼ਲਤ ਚੋਣ ਕਰਕੇ ਨਿਕੰਮੀਆਂ ਤੇ ਨਾਖ਼ੁਸ਼ ਰਹਿ

ਜਾਂਦੀਆਂ ਹਨ। ਹਰੇਕ ਕਸਬ ਵਿਚ ਬੇਸ਼ੁਮਾਰ ਅੱਕੇ ਥੱਕੇ ਕਾਰੀਗਰਾਂ ਦੀ ਭਾਤੀ ਦਿੱਸਦੀ ਹੈ। ਪਰ ਜਦ ਤੱਕ ਇਕ ਕਾਰੀਗਰ ਨੂੰ ਆਪਣੇ ਹੱਥਲੇ ਕੰਮ ਵਿਚ ਰੋਜ਼ੀ ਤੋਂ ਛੁੱਟ ਇਕ ਆਨੰਦ ਪ੍ਰਾਪਤ ਨਹੀਂ ਹੁੰਦਾ, ਉਹ ਨਾ ਤਾਂ ਆਪਣੇ ਕੰਮ ਵਿਚ ਕਮਾਲ ਦੀ ਆਸ ਰੱਖ ਸਕਦਾ ਹੈ, ਤੇ ਨਾ ਉਸ ਕੰਮ ਦੇ ਵਸੀਲੇ ਨਾਲ ਆਪਣੀ ਆਤਮਾ ਵਿਚ ਖੇੜਾ ਲਿਆ ਸਕਦਾ ਹੈ। ਤੇ ਯਾਦ ਰਹੇ ਕਿ ਜ਼ਿੰਦਗੀ ਨੂੰ ਸਫਲ ਤੌਰ ਉਤੇ ਚਾਲੂ ਰੱਖਣ ਲਈ ਗੁਜ਼ਾਰੇ ਨਾਲੋਂ ਖੇੜੇ ਦੀ ਲੋੜ ਵਧੇਰੇ ਹੈ। ਜਿਸ ਦਿਲ ਵਿਚ ਉਸ ਦੇ ਹੱਥਾਂ ਦੀ ਕਾਰ ਕਈ ਵਾਰੀ ਹੁਲਾਸ ਤੇ ਖੇੜਾ ਨਹੀਂ ਲਿਆਉਂਦੀ, ਉਹ ਉਸ ਫੁੱਲ ਵਾਂਗ ਬੇਨਿਖਾਰ ਰਹਿੰਦਾ ਹੈ, ਜਿਸ ਉਤੇ ਕਦੇ ਸ਼ਬਨਮ ਦਾ ਮੋਤੀ ਨਹੀਂ ਥਰਕਿਆ, ਨਾ ਅਕਾਸ਼ੋਂ ਚਿੱਟੇ ਮੀਂਹ ਦਾ ਕਤਰਾ ਕਦੇ ਡਿੱਗਾ ਹੈ।

ਸਾਡੇ ਕੰਮਾਂ ਵਿਚ ਖੋਟ ਦਾ ਗਿਲਾ ਹੈ, ਬੇਈਮਾਨੀ ਦੀ ਸ਼ਿਕਾਇਤ ਹੈ। ਛੱਲ ਕਪਟ ਦਾ ਸਹਿਮ ਹੈ। ਇਸ ਦਾ ਕਾਰਨ ਸਿਰਫ਼ ਇਹੀ ਹੈ, ਕਿ ਸਾਡੇ ਕਾਰੀਗਰਾਂ ਨੇ ਚੋਣ ਠੀਕ ਨਹੀਂ ਕੀਤੀ। ਜਿਸ ਕਿਸੇ ਨੇ ਆਪਣੀ ਜ਼ਿੰਦਗੀ ਦਾ ਕੰਮ ਠੀਕ ਚੁਣਿਆਂ ਹੈ, ਉਹ ਆਪਣੇ ਕਸਬ ਨਾਲ ਠੱਗੀ ਨਹੀਂ ਕਰ ਸਕਦਾ। ਠੀਕ ਚੋਣ ਦਾ ਸਬੂਤ ਇਹ ਹੈ ਕਿ ਕਾਰੀਗਰ ਆਪਣੀ ਕਾਰ ਨੂੰ ਮੁਤਬੱਰਕ ਖ਼ਿਆਲ ਕਰੇ। ਜਿਸ ਕੰਮ ਵਿਚ ਕਿਸੇ ਦਾ ਆਪਾ ਖਿੜਦਾ ਹੋਵੇ, ਉਸ ਕੰਮ ਨਾਲ ਕੋਈ ਚੰਗਾ ਦਿਲ ਬੇ-ਇਨਸਾਫ਼ੀ ਨਹੀਂ ਕਰ ਸਕਦਾ। ਪਹਿਲੀਆਂ ਵਿਚ ਕਸਬੀ ਲੋਕ ਆਪਣੇ ਹਥਿਆਰਾਂ ਨੂੰ ਪੂਜ ਸਮਝਦੇ ਸਨ, ਉਹਨਾਂ ਅੱਗੇ ਸਿਰ ਨਿਵਾਂਦੇ ਸਨ, ਕਦੇ ਜੂਠੇ ਹੱਥਾਂ ਨਾਲ ਹਥਿਆਰ ਨੂੰ ਛੁਹੰਦੇ ਨਹੀਂ ਸਨ, ਤੇ ਆਪਣੇ ਕਸਬ ਨਾਲ ਠੱਗੀ ਕਰਨ ਵਾਲੇ ਨੂੰ ਬੜਾ ਦਡ ਦੇਂਦੇ ਸਨ।

ਜਦ ਤੱਕ ਆਪਣੇ ਜੀਵਨ-ਕੰਮ ਨਾਲ ਕਿਸੇ ਦਾ ਇਹੋ ਜਿਹਾ ਵਤੀਰਾ ਨਹੀਂ ਹੁੰਦਾ, ਉਹ ਉਸ ਕੰਮ ਵਿਚੋਂ ਸੁਆਸਾਂ ਨਾਲੋਂ ਵੀ ਵੱਧ ਲੋੜੀਂਦੀ ਚੀਜ਼, ਜੀਵਨ ਦਾ ਆਨੰਦ, ਪ੍ਰਾਪਤ ਨਹੀਂ ਕਰ ਸਕਦਾ। ਇਹ ਚੰਗੀ ਤਰ੍ਹਾਂ ਵਿਚਾਰ ਕੇ ਨਿਰਣਾ ਕੀਤਾ ਜਾ ਸਕਦਾ ਹੈ ਕਿ ਜੀਵ ਸਿਰਫ਼ ਜੀਉਣਾ ਹੀ ਨਹੀਂ ਚਾਹੁੰਦਾ, ਇਹ ਕਿਸੇ ਅਨੰਦ ਲਈ ਤਾਂਘਦਾ ਰਹਿੰਦਾ ਹੈ। ਤੇ ਸਿਰਫ਼ ਉਹੀ ਜੀਵ ਦੁਨੀਆ ਵਿਚ ਚੰਗੇ, ਸੁਹਿਰਦ, ਪ੍ਰੇਮ ਕਰਨ ਵਾਲੇ ਤੇ ਪਰਸੁਆਰਥੀ ਹਨ, ਜਿਨ੍ਹਾਂ ਨੂੰ ਗੁਜ਼ਾਰੇ ਦੇ ਸਿਵਾ ਇਸ ਆਨੰਦ ਦਾ ਵੀ ਕੁਝ ਭਾਗ ਨਸੀਬ ਹੋ ਚੁੱਕਾ

ਹੈ। ਚੋਰ, ਠੱਗ, ਫ਼ਰੇਬੀ, ਬੇਵਫ਼ਾ, ਮਿੱਤਰ-ਘਾਤੀ, ਸਿਰਫ਼ ਉਹੀ ਲੋਕ ਹਨ, ਜਿਨ੍ਹਾਂ ਨੂੰ ਆਪਣੇ ਕੰਮ ਵਿਚ ਸੁਆਦ ਨਹੀਂ ਆਇਆ।

ਇਸ ਤੋਂ ਸਪਸ਼ਟ ਹੋ ਗਿਆ ਹੋਵੇਗਾ ਕਿ ਕੰਮ ਦੀ ਚੋਣ ਸਿਰਫ਼ ਜ਼ਾਤੀ ਮੁਆਮਲਾ ਹੀ ਨਹੀਂ, ਇਸ ਦਾ ਸਾਡੇ ਭਾਈਚਾਰੇ ਨਾਲ ਵੀ ਬੜਾ ਡੂੰਘਾ ਸੰਬੰਧ ਹੈ। ਪਰ ਅਸੀਂ ਵੇਖਦੇ ਹਾਂ ਕਿ ਇਸ ਪਾਸੇ ਨਾ ਸਾਡੇ ਆਗੂ, ਨਾ ਸਾਡੇ ਮਾਪੇ, ਤੇ ਨਾ ਸਾਡਾ ਭਾਈਚਾਰਾ ਕੋਈ ਧਿਆਨ ਦੇਂਦੇ ਹਨ। ਸਕੂਲਾਂ ਕਾਲਜਾਂ ਵਿਚ ਵਿਦਿਆਰਥੀਆਂ ਦੀ ਇਸ ਚੋਣ ਵਿਚ ਕੋਈ ਰਹਿਬਰੀ ਨਹੀਂ ਕੀਤੀ ਜਾਂਦੀ। ਮਾਪੇ ਆਪਣੀ ਸੰਤਾਨ ਦੀ ਮੂਲ ਲੋੜ ਵਲ ਕੋਈ ਧਿਆਨ ਨਹੀਂ ਦੇਂਦੇ। ਅਨੇਕਾਂ ਮਾਪੇ ਬਿਨਾਂ ਸੋਚੇ ਵਿਚਾਰੇ ਇਹ ਫ਼ੈਸਲਾ ਕਰ ਦੇਂਦੇ ਹਨ ਕਿ ਉਹਨਾਂ ਦਾ ਲੜਕਾ ਡਾਕਟਰੀ ਪੜ੍ਹੇਗਾ, ਇੰਜੀਨੀਅਰ ਜਾਂ ਵਕੀਲ ਬਣੇਗਾ। ਉਹ ਆਪਣੇ ਕਿਸੇ ਰਿਸ਼ਤੇਦਾਰ ਨੂੰ ਕਾਮਯਾਬ ਡਾਕਟਰ ਜਾਂ ਪ੍ਰੋਫ਼ੈਸਰ ਵੇਖਦੇ ਹਨ ਤੇ ਆਪਣੇ ਪੁੱਤਰ ਲਈ ਫ਼ੈਸਲਾ ਕਰ ਲੈਂਦੇ ਹਨ। ਕਈ ਮਾਪੇ ਆਪਣੇ ਪੁੱਤਰਾਂ ਧੀਆਂ ਦੀ ਮਰਜ਼ੀ ਦੇ ਉਲਟ ਵੀ ਉਹਨਾਂ ਦੇ ਕੰਮ ਦੀ ਚੋਣ ਕਰ ਲੈਂਦੇ ਹਨ। ਕੰਮ ਦੀ ਗ਼ਲਤ ਚੋਣ ਸਾਥੀ ਦੀ ਗ਼ਲਤ ਚੋਣ ਨਾਲੋਂ ਵੀ ਵਧੇਰੇ ਨੁਕਸਾਨ ਪੁਚਾਂਦੀ ਹੈ। ਸਾਥੀ ਦੀ ਗ਼ਲਤ ਚੋਣ ਜੀਵਨ ਨੂੰ ਦੁਖਦਾਈ ਕਰਦੀ ਹੈ, ਪਰ ਕੰਮ ਦੀ ਗ਼ਲਤ ਚੋਣ ਜੀਵਨ ਨੂੰ ਨਿਸਫਲ ਬਣਾ ਦੇਂਦੀ ਹੈ। ਇਹ ਦੋਵੇਂ ਚੋਣਾਂ ਜ਼ਿੰਦਗੀ ਦੀਆਂ ਮੂਲ ਚੂਲਾਂ ਹਨ, ਜਿਨ੍ਹਾਂ ਦੁਆਲੇ ਸਾਡਾ ਜੀਵਨ ਔਖਾ ਜਾਂ ਸੌਖਾ ਘੁਮਦਾ ਹੈ।

ਸੁਚੱਜੇ ਭਾਈਚਾਰਿਆਂ ਅੰਦਰ ਇਸ ਚੋਣ ਵਿਚ ਨੌਜਵਾਨਾਂ ਦੀ ਸਹਾਇਤਾ ਕਰਨ ਲਈ ਉਚੇਚੇ ਮਹਿਕਮੇ ਹਨ। ਅਨੇਕਾਂ ਕਿਤਾਬਾਂ ਲਿਖੀਆਂ ਜਾਂਦੀਆਂ ਹਨ, ਮਾਪਿਆਂ ਲਈ ਜਮਾਤਾਂ ਖੋਲ੍ਹੀਆਂ ਜਾਂਦੀਆਂ ਹਨ, ਤਾਕਿ ਉਹ ਆਪਣੀ ਸੰਤਾਨ ਦੀ ਚੰਗੀ ਰਹਿਬਤੀ ਕਰ ਸਕਣ। ਇਹ ਚੰਗੀ ਰਹਿਬਰੀ ਦੀ ਅਣਹੋਂਦ ਦਾ ਸਿੱਟਾ ਹੈ ਕਿ ਚਾਲ੍ਹੀ ਵਰ੍ਹੇ ਦੀ ਉਮਰ ਤੱਕ ਕਈਆਂ ਲੋਕਾਂ ਨੂੰ ਪਤਾ ਨਹੀਂ ਲੱਗ ਸਕਦਾ ਕਿ ਉਹ ਕਿਹੜੇ ਕੰਮ ਦੀ ਯੋਗਤਾ ਰੱਖਦੇ ਹਨ। ਕਦੇ ਇਕ ਕੰਮ ਛੁਹੰਦੇ, ਤੇ ਕਦੇ ਦੂਜਾ ਤੇ ਧਿਆਨ ਤੀਜੇ ਵਲ ਲਾਈ ਰੱਖਦੇ ਹਨ। ਤੁਸਾਂ ਵੇਖਿਆ ਹੋਵੇਗਾ ਕਿ ਕਈ ਆਦਮੀ ਕਈ ਕੰਮਾਂ ਵਿਚ ਸਿਆਣੇ ਹੁੰਦੇ ਹਨ; ਲੁਹਾਰ ਵੀ, ਤਰਖਾਣ ਵੀ, ਤੇ ਕਈ ਕੁਝ ਹੋਰ ਵੀ, ਪਰ ਇਸ ਕਿਸਮ ਦੇ ਆਦਮੀ ਕਿਸੇ ਇਕ ਕਸਬ ਦੇ ਵਧੀਆ ਕਾਰੀਗਰ ਨਹੀਂ ਹੁੰਦੇ। ਇਸ ਦਾ

ਅਰਥ ਇਹ ਹੁੰਦਾ ਹੈ ਕਿ ਉਹਨਾਂ ਨੂੰ ਅਜੇ ਤੱਕ ਆਪਣੇ ਜੀਵਨ ਦਾ ਕੰਮ ਨਹੀਂ ਲੱਭਾ ਹੁੰਦਾ। ਹਰ ਕਿਸੇ ਵਿਚ ਕੋਈ ਨਾ ਕੋਈ ਵਿਸ਼ੇਸ਼ਤਾ ਪੈਦਾ ਹੋ ਸਕਦੀ ਹੈ। ਵਿਸ਼ੇਸ਼ਤਾ ਨੂੰ ਲੱਭਣਾ ਸਾਡੇ ਅਧਿਆਪਕਾਂ ਤੇ ਮਾਪਿਆਂ ਦਾ ਫ਼ਰਜ਼ ਹੈ। ਬਹੁਤੇ ਮਾਪੇ ਆਪਣੇ ਫ਼ਰਜ਼ ਦੀ ਪਾਲਣਾ ਨਹੀਂ ਕਰਦੇ, ਤੇ ਅਧਿਆਪਕ ਤਾਂ ਕੋਈ ਵਿਰਲਾ ਹੀ ਐਸਾ ਮਿਲਦਾ ਹੈ, ਜਿਹੜਾ ਆਪਣੇ ਸ਼ਾਗਿਰਦ ਦੇ ਜੀਵਨ-ਕੰਮ ਨਾਲ ਦਿਲਚਸਪੀ ਰੱਖਣਾ ਆਪਣੇ ਫ਼ਰਜ਼ਾਂ ਵਿਚ ਸ਼ਾਮਲ ਕਰਦਾ ਹੋਵੇ। ਹਾਈ ਸਕੂਲ ਦੇ ਹੈਡਮਾਸਟਰਾਂ ਦਾ ਇਹ ਫ਼ਰਜ਼ ਹੋਣਾ ਚਾਹੀਦਾ ਹੈ ਕਿ ਉਹ ਸਕੂਲ-ਕੋਰਸ ਦੇ ਅੰਤ ਉਤੇ ਹਰੇਕ ਵਿਦਿਆਰਥੀ ਦੇ ਜੀਵਨ-ਕੰਮ ਬਾਬਤ ਸਿਆਣੀ ਸਲਾਹ ਦੇਣ। ਜਿੰਨਾ ਚਿਰ ਵਿਦਿਆਰਥੀ ਸਕੂਲ ਰਹੇ, ਹੈਡਮਾਸਟਰ ਉਸ ਨੂੰ ਆਪਣੇ ਮੁਤਾਲਿਆ ਹੇਠਾਂ ਰੱਖੇ। ਸਾਡੀ ਵਿਦਿਅਕ-ਪ੍ਰਣਾਲੀ ਵਿਚ ਵਿਦਿਆਰਥੀਆਂ ਨਾਲ ਏਨੀ ਦਿਲਚਸਪੀ ਨਹੀਂ, ਜਿੰਨੀ ਇਮਤਿਹਾਨ ਦੇ ਪਰਚੇ ਬਣਾਨ ਤੇ ਦੇਖਣ ਵਾਲਿਆਂ ਨਾਲ ਹੈ, ਜਾਂ ਇੰਸਪੈਕਟਰਾਂ ਨਾਲ ਹੈ। ਸਕੂਲਾਂ ਦੇ ਅਧਿਆਪਕ ਜਦੋਂ ਪੜ੍ਹਾਂਦੇ ਹਨ, ਉਹਨਾਂ ਦੀਆਂ ਅੱਖਾਂ ਸਾਹਮਣੇ ਵਿਦਿਆਰਥੀ ਨਹੀਂ ਹੁੰਦੇ, ਜਿੰਨੇ ਇੰਸਪੈਕਟਰ ਹੁੰਦੇ ਹਨ।

ਅਮਰੀਕਾ ਤੇ ਇੰਗਲਿਸਤਾਨ ਵਿਚ ਇੰਸਪੈਕਟਰ ਨਹੀਂ ਹੁੰਦੇ। ਸਿਰਫ਼ ਵਿਦਿਆ ਮੰਤਰਾਲੇ ਦੇ ਸਕੱਤਰ ਅਹਿਲਕਾਰ ਸਕੂਲਾਂ ਦਾ ਕਦੇ ਕਦੇ ਮੁਲਾਹਜ਼ਾ ਕਰਦੇ ਹਨ, ਪਰ ਇਸ ਮੁਲਾਹਜ਼ੇ ਵਿਚ ਉਹ ਵਿਦਿਅਕ-ਪ੍ਰਣਾਲੀ ਦੇ ਗੁਣਾਂ ਔਗੁਣਾਂ ਦੀ ਪਰਖ ਕਰਦੇ ਹਨ, ਅਧਿਆਪਕਾਂ ਦੀਆਂ ਤਰੱਕੀਆਂ ਉਤੇ ਰੀਪੋਰਟਾਂ ਲਿਖਣਾ ਉਹਨਾਂ ਦਾ ਕੋਈ ਮਨੋਰਥ ਨਹੀਂ ਹੁੰਦਾ। ਸਾਡਾ ਇੰਸਪੈਕਟਰਾਂ ਦਾ ਸਿਲਸਿਲਾ ਬਿਲਕੁਲ ਬਫ਼ੌਟੀ ਜਿਹਾ ਹੈ, ਇਸ ਸਿਲਸਿਲੇ ਉਤੇ ਹਜ਼ਾਰਾਂ ਰੁਪਏ ਬੇਅਰਥ ਖ਼ਰਚੇ ਜਾਂਦੇ ਹਨ ' ਇਮਤਿਹਾਨਾਂ ਦਾ ਵਰਤਮਾਨ ਤਰੀਕਾ ਬੜਾ ਕੁਚੱਜਾ ਹੈ, ਲੱਖਾਂ ਰੁਪਏ ਇਸ ਉਤੇ ਖ਼ਰਚੇ ਜਾਂਦੇ ਹਨ; ਕਈ ਹਿੰਦੁਸਤਾਨੀ ਵਿਸ਼ਵ-ਵਿਦਿਆਲੇ ਸਿਰਫ਼ ਇਮਤਿਹਾਨ ਲੈਣ ਲਈ ਹੀ ਵਜੂਦ ਰੱਖਦੇ ਹਨ, ਤੇ ਕਰੋੜਾਂ ਰੁਪਏ ਸਾਲ ਵਿਚ ਇਮਤਿਹਾਨ ਲੈਣ ਉਤੇ ਹੀ ਖ਼ਰਚ ਕੀਤੇ ਜਾਂਦੇ ਹਨ। ਇਸ ਦੀ ਥਾਂ ਚੰਗੇ ਅਧਿਆਪਕ ਰੱਖ ਕੇ ਹਰੇਕ ਸਕੂਲ ਨੂੰ ਆਪੋ ਆਪਣੇ ਇਮਤਿਹਾਨ ਆਪ ਲੈਣ ਦਾ ਅਧਿਕਾਰ ਦਿੱਤਾ ਜਾ ਸਕਦਾ ਹੈ। ਇਸ ਤਰ੍ਹਾਂ ਕੀਤਿਆਂ ਨਾ ਸਿਰਫ਼ ਬਹੁਤੇ ਸਕੂਲ ਹੀ ਖੋਲ੍ਹੇ ਜਾ ਸਕਦੇ ਹਨ, ਸਗੋਂ ਇਮਤਿਹਾਨ ਦੇ ਸਹਿਮ ਦੀ ਥਾਂ ਬੱਚਿਆਂ ਵਿਚ ਵਿਦਿਆ ਦਾ ਸ਼ੌਕ ਪਾਇਆ ਜਾ ਸਕਦਾ ਹੈ। ਸਾਡੇ

ਸਕੂਲਾਂ ਵਿਚ ਇਮਤਿਹਾਨਾਂ ਦਾ ਭੂਤ ਬੱਚਿਆਂ ਦੀ ਜਿੰਦ ਸੁਕਾਈ ਰੱਖਦਾ ਹੈ। ਅਮਰੀਕਾ ਦੇ ਸਕੂਲਾਂ ਵਿਚ ਇਸ ਭੂਤ ਨੂੰ ਕੋਈ ਜਾਣਦਾ ਵੀ ਨਹੀਂ, ਤੇ ਬੱਚੇ ਨਿਡਰ ਹੋ ਕੇ ਸ਼ੌਕ ਨਾਲ ਪੜ੍ਹਾਈ ਕਰਦੇ ਹਨ।

ਮਾਪਿਆਂ ਨੂੰ ਇਸ ਪਾਸੇ ਖ਼ਾਸ ਧਿਆਨ ਦੇਣਾ ਚਾਹੀਦਾ ਹੈ। ਉਹ ਆਪਣੇ ਹਰੇਕ ਬੱਚੇ ਵਲ ਨਿੱਕੇ ਹੁੰਦਿਆਂ ਤੋਂ ਹੀ ਉਚੇਚਾ ਧਿਆਨ ਦੇਣ। ਹਰੇਕ ਬੱਚੇ ਦਾ ਇਕ ਰਜਿਸਟਰ ਬਣਾਨ। ਇਸ ਰਜਿਸਟਰ ਵਿਚ ਉਸ ਦਾ ਜਨਮ-ਦਿਨ, ਉਸ ਦਾ ਸਾਲਾਨਾ ਭਾਰ ਤੇ ਕੱਦ, ਤੇ ਹੋਰ ਜੋ ਕੁਝ ਉਹ ਉਸ ਬਾਬਤ ਵੇਖਣ, ਦਰਜ ਕਰਨ। ਇਹ ਰਜਿਸਟਰ ਬੱਚੇ ਦਾ ਸਮੁੱਚਾ ਉਲੇਖ ਹੋਵੇ। ਕਿਸੇ ਵੀ ਮੌਕੇ ਉਤੇ ਕੋਈ ਖ਼ਾਸ ਗੱਲ ਨਜ਼ਰ ਆਵੇ ਤਾਂ ਉਹ ਦਰਜ ਕਰ ਲਈ ਜਾਵੇ। ਕੋਈ ਸਿਆਣੀ ਰਾਏ, ਕੋਈ ਅਨੋਖਾ ਵਤੀਰਾ, ਕੋਈ ਗ਼ੈਰ-ਮਾਮੂਲੀ ਸੁਚੱਜਤਾ, ਕੋਈ ਖ਼ਾਸ ਲਗਨ, ਖ਼ਾਸ ਮੌਕਾ — ਇਹ ਸਭ ਗੱਲਾਂ ਦਰਜ ਕੀਤੀਆਂ ਜਾਣ, ਬੱਚਿਆਂ ਨੂੰ ਕਾਫ਼ੀ ਸੁਤੰਤਰਤਾ ਦਿਤੀ ਜਾਏ, ਤਾਕਿ ਉਹਨਾਂ ਦਾ ਆਪਾ ਮਾਪਿਆਂ ਦੇ ਸਾਹਮਣੇ ਪ੍ਰਕਾਸ਼ ਹੁੰਦਾ ਰਹੇ, ਉਹਨਾਂ ਦੀਆਂ ਖ਼ਾਸ ਰੁਚੀਆਂ ਦਾ ਗਿਆਨ ਹੁੰਦਾ ਰਹੇ। ਕਈ ਵਾਰੀ ਬੱਚਿਆਂ ਦੀਆਂ ਸ਼ਰਾਰਤਾਂ ਚੰਗੇਰੀ ਤਰ੍ਹਾਂ ਉਹਨਾਂ ਦੇ ਮਨ ਦੀ ਅਸਲੀ ਅਵਸਥਾ ਦਾ ਪਤਾ ਦੇ ਸਕਦੀਆ ਹਨ। ਇਸ ਲਈ ਬੱਚਿਆਂ ਨੂੰ ਕਦੀ ਏਡੀ ਬੰਦਸ਼ ਵਿਚ ਨਾ ਰੱਖਿਆ ਜਾਏ ਕਿ ਉਹ ਕੋਈ ਸ਼ਰਾਰਤ ਕਰ ਹੀ ਨਾ ਸਕਣ। ਬੱਚਿਆਂ ਦੀਆਂ ਸ਼ਰਾਰਤਾਂ ਦਾ ਸਗੋਂ ਖ਼ਾਸ ਖ਼ਿਆਲ ਰੱਖਿਆ ਜਾਏ। ਇਹ ਸ਼ਰਾਰਤਾਂ ਚੰਗੇ ਸੂਚੀ-ਪੱਤਰ ਦਾ ਕੰਮ ਦੇ ਸਕਦੀਆਂ ਹਨ। ਜਿਹੜੇ ਮਾਪੇ ਆਪਣੀ ਸੰਤਾਨ ਨੂੰ ਬਹੁਤੀਆਂ ਬੰਦਸ਼ਾਂ ਵਿਚ ਰੱਖਦੇ ਹਨ, ਉਹ ਉਹਨਾਂ ਨਾਲ ਤੇ ਆਪਣੇ ਭਾਈਚਾਰੇ ਨਾਲ ਇਨਸਾਫ਼ ਨਹੀਂ ਕਰਦੇ। ਬੰਦਸ਼ਾਂ ਵਿਚ ਰਹਿਣ ਵਾਲੇ ਬੱਚਿਆਂ ਨੂੰ ਆਪ ਵੀ ਪਤਾ ਨਹੀਂ ਲੱਗ ਸਕਦਾ ਕਿ ਉਹ ਕਿਸ ਕੰਮ ਲਈ ਉਚੇਚੀ ਰੁਚੀ ਰੱਖਦੇ ਹਨ, ਤੇ ਜਿਸ ਕਿਸੇ ਨੂੰ ਆਪਣੇ ਜੀਵਨ-ਕੰਮ ਦਾ ਪਤਾ ਨਾ ਲੱਗ ਸਕੇ, ਉਹ ਭਾਈਚਾਰੇ ਦਾ ਚੰਗਾ ਅੰਗ ਨਹੀਂ, ਬਣ ਸਕਦਾ।

ਜ਼ਿੰਦਗੀ ਵਿਚ ਕੰਮਾਂ ਦੀ ਘਾਟ ਨਹੀਂ। ਜਿੰਨੀ ਬੇਕਾਰੀ ਦੁਨੀਆ ਵਿਚ ਹੈ ਉਹ ਬਿਲਕੁਲ ਬੇਲੋੜੀ ਹੈ। ਹਰ ਕਿਸੇ ਲਈ ਕੰਮ ਪੈਦਾ ਹੋ ਸਕਦਾ ਹੈ। ਜਿਹੜਾ ਕੋਈ ਸੁਚੱਜੇ ਸਮਾਜ ਵਿਚ ਆਪਣੇ ਆਲੇ-ਦੁਆਲੇ ਧਿਆਨ ਨਾਲ ਵੇਖੇਗਾ, ਉਸ ਨੂੰ ਕੰਮ ਹੀ ਕੰਮ ਦਿੱਸ ਪੈਣਗੇ। ਕੋਈ ਦੂਜਾ ਇਹਨਾਂ ਕੰਮਾਂ ਦਾ ਪਤਾ ਚੰਗੀ ਤਰ੍ਹਾਂ

ਨਹੀਂ ਦੇ ਸੱਕਦਾ। ਇਹ ਕੰਮ ਆਪਣੀ ਅੱਖ ਨੂੰ ਹੀ ਠੀਕ ਲੱਭ ਸਕਦੇ ਹਨ।

ਸਭ ਤੋਂ ਪਹਿਲਾਂ ਇਹ ਗੱਲ ਦ੍ਰਿੜ੍ਹ ਕਰਨ ਦੀ ਲੋੜ ਹੈ ਕਿ ਅਣਸਿੱਖ ਆਦਮੀ ਨੂੰ ਕੰਮ ਵਿਚ ਸੁਆਦ ਨਹੀਂ ਆ ਸਕਦਾ। ਇਸ ਲਈ ਆਪਣਾ ਕੰਮ ਚੁਣ ਕੇ ਉਸ ਨੂੰ ਚੰਗੀ ਤਰ੍ਹਾਂ ਸਿੱਖਿਆ ਜਾਏ, ਉਸ ਦੀਆਂ ਬਰੀਕੀਆਂ ਤੇ ਸੰਭਾਵਨਾਵਾਂ ਤੋਂ ਚੰਗੀ ਤਰ੍ਹਾਂ ਜਾਣੂ ਹੋਇਆ ਜਾਏ। ਕੰਮ ਅਟਕਲ-ਪੱਚੂ ਕਰਨ ਦੀ ਆਸ ਨਾ ਰੱਖੀ ਜਾਏ। ਤਰਖਾਣ, ਲੁਹਾਰ ਦਾ ਹੁਨਰ ਤਾਂ ਕਿਤੇ ਰਿਹਾ, ਟੋਕਰੀ ਢੋਣ ਦਾ ਵੀ ਇੱਕ ਹੁਨਰ ਹੈ। ਜਿਹੜਾ ਵੀ ਕੰਮ ਚੁਣਿਆਂ ਜਾਏ, ਉਸ ਨੂੰ ਚੰਗੀ ਤਰ੍ਹਾਂ ਸਿੱਖਿਆ ਜਾਏ। ਜੇ ਰੋਟੀ ਪਕਾਣੀ ਹੋਵੇ ਤਾਂ ਇਸ ਨੂੰ ਵੀ ਹੁਨਰ ਸਮਝ ਕੇ ਇਸ ਵਿਚ ਕਮਾਲ ਹਾਸਲ ਕਰਨ ਦਾ ਯਤਨ ਕੀਤਾ ਜਾਏ। ਹਰੇਕ ਕੰਮ ਵਿਚ ਕਾਮਯਾਬੀ ਦੀ ਸਿਖਰ ਹੈ। ਇੱਕ ਪਕਾਣ ਵਾਲਾ ਦੱਸ ਵੀਹ ਰੁਪਏ ਤੋਂ ਨੌਕਰ ਹੁੰਦਾ ਹੈ। ਇਸ ਨੂੰ ਆਪਣੇ ਕੰਮ ਵਿਚ ਸੁਆਦ ਆਉਂਦਾ ਹੈ, ਇਹ ਇਸ ਹੁਨਰ ਵਿਚ ਤਾਕ ਹੁੰਦਾ ਹੈ, ਰਸੋਈ ਉਤੇ ਕਿਤਾਬਾਂ ਵੀ ਪੜ੍ਹਦਾ ਹੈ, ਹਰੇਕ ਸੁਚੱਜੇ ਰਸੋਈਏ ਦਾ ਸਤਕਾਰ ਕਰ ਕੇ ਉਸ ਕੋਲੋਂ ਆਚਾਰ, ਚਟਨੀ, ਕਸਟਰਡ, ਫਿਰਨੀ ਆਦਿ ਦੇ ਨਵੇਂ ਢੰਗ ਸਿੱਖਦਾ ਹੈ। ਇਹ ਆਦਮੀ ਇਕ ਦਿੰਨ ਕਿਸੇ ਹੋਟਲ ਦਾ ਮਾਲਕ ਬਣੇਗਾ। ਯੂਰਪ ਵਿਚ ਅਨੇਕਾਂ ਆਦਮੀ ਐਸੇ ਹਨ, ਜਿਨ੍ਹਾਂ ਰਸੋਈਏ ਤੋਂ ਕੰਮ ਸ਼ੁਰੂ ਕੀਤਾ ਤੇ ਅੱਜ ਹੋਟਲਾਂ ਦੇ ਲੱਖਪਤੀ ਮਾਲਕ ਹਨ। ਮਾਮੂਲੀ ਦਰਜ਼ੀ ਤੋਂ ਸ਼ੁਰੂ ਕਰ ਕੇ ਅੱਜ ਉਹ ਕ੍ਰੋੜਪਤੀ ਵਸਤਰ ਵਿਕਰੇਤਾ ਬਣ ਗਏ ਹਨ। ਮਾਮੂਲੀ ਨਾਈ ਤੋਂ ਸ਼ੁਰੂ ਕਰ ਕੇ ਅੱਜ ਉਹ ਪ੍ਰਸਿੱਧ ਸ਼ਿੰਗਾਰ-ਸ਼ਲਾਵਾਂ ਦੇ ਸੁਵਾਮੀ ਹਨ।

ਇਸ ਦਾ ਰਾਜ਼ ਇੱਕੋ ਹੈ ਕਿ ਆਪਣੇ ਕਸਬ ਵਿਚ ਸੁਆਦ ਲਵੋ, ਤੇ ਉਸ ਵਿਚ ਕਮਾਲ ਪ੍ਰਾਪਤ ਕਰੋ। ਹਿੰਦੁਸਤਾਨ ਵਿਚ ਕਿਉਂ ਕਸਬੀ ਆਦਮੀ ਪ੍ਰਸਿੱਧੀ ਪ੍ਰਾਪਤ ਨਹੀਂ ਕਰ ਸਕੇ? ਇਸ ਲਈ ਕਿ ਹਰੇਕ ਕਸਬੀ ਝਟ ਟਪਾਣਾ ਹੀ ਆਪਣਾ ਮਨੋਰਥ ਸਮਝਦਾ ਹੈ। ਇੱਕ ਧੋਬੀ ਸਾਰੀ ਉਮਰ ਵਿਚ ਸੌ ਪੰਜਾਹ ਘਰਾਂ ਦੇ ਕੁਪੜੇ ਧੋਂਦਾ ਰਹਿੰਦਾ ਹੈ। ਹੱਦ ਸੌ ਡੇਢ ਸੌ ਰੁਪਏ ਮਹੀਨਾ ਕਮਾ ਕੇ ਸੰਤੁਸ਼ਟ ਰਹਿੰਦਾ ਹੈ। ਪਰ ਅਮਰੀਕਾ ਜਾਂ ਯੂਰਪ ਦਾ ਹਰੇਕ ਧੋਬੀ ਕਦੇ ਕਿਸੇ ਵੱਡੀ ਲਾਂਡਰੀ ਦਾ ਮਾਲਕ ਹੋਣ ਦੀ ਆਸ ਰਖਦਾ ਹੈ। ਉਹ ਆਪਣੇ ਕਸਬ ਬਾਬਤ ਹਰ ਤਰ੍ਹਾਂ ਦੀ ਨਵੀਂ ਵਾਕਫ਼ੀਅਤ ਹਾਸਲ ਕਰਦਾ ਹੈ, ਤੇ ਆਪਣੇ ਆਪ ਨੂੰ ਅਜੋਕਾ ਰੱਖਦਾ ਹੈ। ਹਰੇਕ ਕਸਬ ਉਤੇ ਕਈ ਅਖ਼ਬਾਰਾਂ

ਛਪਦੀਆਂ ਹਨ।

ਸਿਰਫ਼ ਉਹਨਾਂ ਲੋਕਾਂ ਦੀ ਇਸ ਇੱਕ ਸਿਫ਼ਤ ਨੇ ਏਡੇ ਵੱਡੇ ਧੋਬੀਖ਼ਾਨੇ, ਨਾਈ-ਦੁਕਾਨਾਂ, ਨਾਨਵਈ-ਦੁਕਾਨਾਂ, ਬੁੱਚੜਖ਼ਾਨੇ, ਲੁਹਾਰਾ ਤੇ ਤਰਖਾਣਾ ਕਾਰਜ-ਸ਼ਾਲਾਵਾਂ, ਅਤੇ ਹੋਟਲ ਵਜੂਦ ਵਿਚ ਆਂਦੇ ਹਨ ਕਿ ਇੱਕ ਇੱਕ ਵਿਚ ਹਜ਼ਾਰਾਂ ਕਾਰੀਗਰ ਕੰਮ ਕਰਦੇ ਹਨ। ਸੌ ਸੌ ਮੰਜ਼ਲੇ ਹੋਟਲ ਅਮਰੀਕਾ ਵਿਚ ਹਨ। ਇਹ ਸਾਰੀ ਅਮੀਰੀ ਧਰਤੀ ਵਿੱਚੋਂ ਕੱਢੀ ਗਈ ਹੈ, ਇਸ ਸਿਫ਼ਤ ਦੀ ਤੁਫ਼ੈਲ — ਆਪਣੇ ਕੰਮ ਵਿਚ ਕਮਾਲ ਦੀ ਤਾਂਘ।

ਜਿਹੜਾ ਵੀ ਕੰਮ ਤੁਹਾਡਾ ਹੈ, ਉਸ ਵਿਚ ਕਮਾਲ ਦਾ ਰੁਤਬਾ ਉਡਾ ਹੀ ਉੱਚਾ ਹੋਵੇ, ਜਿੱਡਾ ਕਿਸੇ ਉੱਚੇ ਤੋਂ ਉੱਚੇ ਕੰਮ ਦਾ। ਭਾਵੇਂ ਤੁਸੀਂ ਪਰਚਾਰਕ ਹੋ, ਭਾਵੇਂ ਲੁਹਾਰ, ਭਾਵੇਂ ਤਰਖਾਣ, ਭਾਵੇਂ ਕਸਾਈ, ਭਾਵੇਂ ਨਾਈ, ਭਾਵੇਂ ਧੋਬੀ, ਤੇ ਭਾਵੇਂ ਸਿਆਸਤਦਾਨ — ਤੁਸੀਂ ਚਾਹੋ ਤੇ ਸਿਖਰ ਉਤੇ ਪਹੁੰਚ ਸਕਦੇ ਹੋ, ਤੇ ਕਾਮਯਾਬ ਆਦਮੀਆਂ ਦੀ ਅਗਲੀ ਸਫ਼ ਵਿਚ ਖੜੋ ਸਕਦੇ ਹੋ। ਕਾਮਯਾਬ ਪ੍ਰਧਾਨ-ਮੰਤਰੀ ਤੇ ਕਾਮਯਾਬ ਧੋਬੀ ਦੋਵੇਂ ਇੱਕੋ ਰੁਤਬਾ ਰੱਖਦੇ ਹਨ। ਕਾਮਯਾਬ ਕਸਾਈ (ਬੂਚੜਖ਼ਾਨਿਆਂ ਦੇ ਮਾਲਕ) ਵੀ ਯੂਰਪ ਵਿਚ ਪਾਰਲੀਮੈਂਟਾਂ ਦੇ ਮੈਂਬਰ ਹਨ; ਤੇ ਸਤਕਾਰੀ ਹੋਈ ਪਹਿਲੀ ਸਫ਼ ਵਿਚ ਉਹਨਾਂ ਦੀ ਥਾਂ ਹੈ।

ਕਾਨੂੰਨ, ਡਾਕਟਰੀ, ਵਿਦਿਆ, ਪੱਤਰਕਾਰੀ, ਰਾਜਨੀਤੀ, ਇੰਜੀਨੀਅਰੀ, ਵਪਾਰ, ਹਰ ਕਸਬ ਵਿਚ ਅਨੇਕਾਂ ਥਾਵਾਂ ਹਨ। ਹਰੇਕ ਸੁਚੱਜਾ ਆਦਮੀ ਆਪਣੇ ਲਈ ਕੰਮ ਪੈਦਾ ਕਰ ਸਕਦਾ ਹੈ। ਕੋਈ ਮਹਿਕਮਾ ਨੱਕੋ-ਨੱਕ ਭਰਿਆ ਨਹੀਂ ਜਾ ਸਕਦਾ। ਇੰਜੀਨੀਅਰ ਦੀ ਦੁਨੀਆ ਬੜੀ ਚੌੜੀ ਹੈ, — ਨਿਰਮਾਣ, ਬਿਜਲਈ, ਯੰਤ੍ਰਿਕ, ਸਫ਼ਾਈ ਸੰਬੰਧੀ, ਜਲਗਤੀ ਸੰਬੰਧੀ, ਬਿਜਲਾਣੂਆਂ ਸੰਬੰਧੀ। ਇੰਜੀਨੀਅਰ ਦਾ ਸੁਫ਼ਨਾ ਧਨ ਕਮਾਣਾ ਨਹੀਂ ਹੋਣਾ ਚਾਹੀਦਾ। ਕੋਈ ਅਸਲੀ ਇੰਜੀਨੀਅਰ ਧਨ ਦਾ ਲੋਭੀ ਨਹੀਂ ਹੁੰਦਾ। ਰਿਸ਼ਵਤ ਲੈਣ ਵਾਲੇ ਇੰਜੀਨੀਅਰ ਸਿਰਫ਼ ਹਿੰਦੁਸਤਾਨ ਵਿਚ ਹੀ ਏਡੀ ਬਹੁਤਾਤ ਵਿਚ ਮਿਲਦੇ ਹਨ। ਹੋਰਨਾਂ ਮੁਲਕਾਂ ਵਿਚ ਇੰਜੀਨੀਅਰ ਸੁਫ਼ਨੇ ਸੋਚਣ ਤੇ ਉਹਨਾਂ ਨੂੰ ਸੱਚਿਆਂ ਕਰਨ ਦੀ ਧੁਨ ਵਿਚ ਲਿਵਲੀਨ ਆਦਮੀ ਹੁੰਦਾ ਹੈ। ਇੰਜੀਨੀਅਰ ਦਾ ਸੁਫ਼ਨਾ ਸੁਖ ਭਰੀ ਦੁਨੀਆ ਹੈ। ਇਹ ਲੋਕਾਂ ਨੂੰ ਚੰਗੇ ਘਰਾਂ ਵਿਚ ਵਸਾਣਾ ਚਾਹੁੰਦਾ ਹੈ, ਇਹਨਾਂ ਲਈ ਚੰਗੀ ਖ਼ੁਰਾਕ, ਚੰਗੀ ਸਵਾਰੀ ਪੈਦਾ ਕਰਨ ਲਈ ਲੋਚਦਾ ਰਹਿੰਦਾ ਹੈ। ਇੰਜੀਨੀਅਰ ਦੁਨੀਆ ਦਾ ਸੇਵਕ ਨੰਬਰ ਇੱਕ ਹੈ। ਇਸ ਲਈ ਜਿਹੜਾ

ਇੰਜੀਨੀਅਰ ਧਨ ਇਕੱਠਾ ਕਰ ਸਕਣ ਦੇ ਅਭਿਮਾਨ ਵਿਚ ਆ ਸਕਦਾ ਹੈ, ਉਹ ਇੰਜੀਨੀਅਰ ਨਹੀਂ।

ਕੰਮ ਚੁਣਨ ਲੱਗਿਆਂ ਜ਼ਿੰਦਗੀ ਨੂੰ ਇਕ ਸੇਵਾ ਦੇ ਨੁਕਤੇ ਤੋਂ ਵਿਚਾਰ ਕੀਤਾ ਜਾਏ। ਵਪਾਰ ਵਿਚ ਧਨ ਦੀ ਪ੍ਰਾਪਤੀ ਦੀਆਂ ਬਹੁਤੀਆਂ ਆਸਾਂ ਹੁੰਦੀਆਂ ਹਨ। ਪਰ ਵਪਾਰ ਜੇ ਸੇਵਾ ਦੇ ਨੁਕਤੇ ਤੋਂ ਨਾ ਕੀਤਾ ਜਾਏ, ਤਾਂ ਇਹ ਇਕ ਜ਼ਹਿਮਤ ਬਣ ਜਾਂਦਾ ਹੈ, ਬੜੇ ਚੰਦਰੇ ਲਾਲਚਾਂ ਵਿਚ ਜ਼ਿੰਦਗੀ ਬਰਬਾਦ ਕਰ ਦੇਂਦਾ ਹੈ।

ਇਹ ਆਖਿਆ ਜਾਂਦਾ ਹੈ ਕਿ ਵਪਾਰ ਵਿਚ ਝੂਠ ਬੋਲਣਾ ਜ਼ਰੂਰੀ ਹੈ। ਇਹ ਗੱਲ ਬਿਲਕੁਲ ਦਰੁਸਤ ਨਹੀਂ। ਅਸਲੀਅਤ ਸਗੋਂ ਇਹ ਹੈ ਕਿ ਵੱਡੇ ਵੱਡੇ ਵਪਾਰ ਬਿਨਾਂ ਸਚਾਈ ਦੇ ਚਲਾਏ ਹੀ ਨਹੀਂ ਜਾ ਸਕਦੇ। ਹਿੰਦੁਸਤਾਨ ਵਿਚ ਵੱਡੇ ਵਪਾਰਾਂ ਦੀ ਘਾਟ ਏਸੇ ਲਈ ਹੈ ਕਿ ਲੋੜੀਂਦੀ ਦਿਆਨਤਦਾਰੀ ਤੇ ਸੱਚਾਈ ਦਾ ਅਭਿਆਸ ਸਾਡੇ ਵਿਚ ਨਹੀਂ। ਕਰੋੜਾਂ ਅਰਬਾਂ ਦੇ ਵਪਾਰ ਬਿਨਾਂ ਕਿਸੇ ਬੱਝਵੀਂ ਦਿਆਨਤਦਾਰ ਨੀਤੀ ਦੇ ਸੰਭਵ ਨਹੀਂ ਹੋ ਸਕਦੇ। ਫ਼ੋਰਡ, ਸਿੰਗਰ, ਪਫ਼, ਵੂਲਵਰਥ ਆਦਿ ਵਰਗੇ ਕਾਰਖ਼ਾਨੇ ਤੇ ਸਟੋਰ ਤਾਂ ਹੀ ਚੱਲ ਸਕਦੇ ਹਨ ਜੇ ਕਿਸੇ ਪੁਰਜ਼ੇ ਵਿਚ ਖੋਟ ਨਾ ਹੋਵੇ, ਕਿਸੇ ਸ਼ਬਦ ਵਿਚ ਹੇਰ-ਫੇਰ ਨਾ ਹੋਵੇ।

ਜਿੰਨੀ ਸੱਚਾਈ ਵਪਾਰ ਵਿਚ ਚਾਹੀਦੀ ਹੈ, ਉਨੀ ਹੋਰ ਕਾਸੇ ਵਿਚ ਨਹੀਂ ਚਾਹੀਦੀ। ਜੇ ਵਪਾਰ ਸੱਚਾ ਹੋਵੇ ਤਾਂ ਹਜ਼ਾਰਾਂ ਰੁਪਈਆਂ ਦਾ ਸੰਜਮ ਹੋ ਸਕਦਾ ਹੈ ਤੇ ਚੀਜ਼ਾਂ ਦਾ ਮੁੱਲ ਘਟ ਸਕਦਾ ਹੈ।

ਇਕ ਹੋਰ ਕਸਬ ਵੀ ਹੈ ਜਿਸ ਵਿਚ ਝੂਠ ਬਹੁਤਾ ਪ੍ਰਧਾਨ ਸਮਝਿਆ ਜਾਂਦਾ ਹੈ। ਇਹ ਹੈ ਰਾਜਨੀਤੀ। ਪਰ ਏਥੇ ਵੀ ਵੱਡੀ ਗ਼ਲਤ-ਫ਼ਹਿਮੀ ਹੈ। ਰਾਜਨੀਤੀ ਵਿਚ ਪਵਿੱਤਰਤਾ ਸਾਰੀ ਕੌਮ ਦੀ ਜ਼ਹਿਨੀਅਤ ਬਦਲ ਸਕਦੀ ਹੈ।

ਯੋਗ ਨੌਜਵਾਨਾਂ ਨੂੰ ਰਾਜਨੀਤੀ ਵੱਲ ਧਿਆਨ ਦੇਣਾ ਚਾਹੀਦਾ ਹੈ। ਅੱਜ ਸਾਡੀ ਰਾਜਨੀਤੀ ਖ਼ਰੂਦੀ ਤੇ ਬੇ-ਅਸੂਲੀ ਆਦਮੀਆਂ ਲਈ ਬਹੁਤ ਖਿੱਚ ਰਖਦੀ ਹੈ। ਚੰਗੇ ਆਦਮੀ ਇਸ ਕੋਲੋਂ ਕਤਰਾਂਦੇ ਹਨ। ਪਰ ਹੋਣਾ ਇਸ ਦੇ ਉਲਟ ਚਾਹੀਦਾ ਹੈ। ਚੰਗੇ ਨੌਜਵਾਨ ਇਸ ਨੂੰ ਆਪਣੀ ਜ਼ਿੰਦਗੀ ਦਾ ਕੰਮ ਚੁਣਨ ਲਈ ਕਾਨੂੰਨ ਪੜ੍ਹਨ, ਕਮੇਟੀਆਂ ਤੇ ਕੌਂਸਲਾਂ ਦੇ ਉਮੀਦਵਾਰ ਬਣਨ, ਚੰਗੇ ਚੰਗੇ ਕਾਨੂੰਨ ਦੇ ਖਰੜੇ ਪੇਸ਼ ਕਰਨ ਦੇ ਇਲਾਵਾ ਰਾਜਸੀ ਅਖਾੜੇ ਦਾ ਵਾਯੂ-ਮੰਡਲ ਸ਼ੁਧ

ਕਰਨ। ਮੁਲਕ ਦੀ ਹਕੂਮਤ ਦਾ ਜਨਤਾ ਉਤੇ ਬੜਾ ਡੂੰਘਾ ਅਸਰ ਹੁੰਦਾ ਹੈ। ਸਿਆਣੀ ਹਕੂਮਤ ਜੋ ਚਾਹੇ, ਆਪਣੇ ਮੁਲਕ ਨੂੰ ਬਣਾ ਸਕਦੀ ਹੈ।

ਸਿਆਣੇ ਸਿਆਸਤਦਾਨ ਨੂੰ ਬੜਾ ਕਠਨ ਅਭਿਆਸ ਕਰਨਾ ਪਵੇਗਾ। ਯੋਗਤਾ ਦੇ ਛੁਟ ਆਪਣੇ ਸਰੀਰ ਤੇ ਮਨ ਨੂੰ ਚੋਖੇ ਵੱਸ ਵਿਚ ਲਿਆਉਣਾ ਹੋਵੇਗਾ। ਸਿਆਸਤਦਾਨ ਲਈ ਜ਼ਰੂਰੀ ਹੈ ਕਿ ਉਹ ਕਦੇ ਸ਼ਰਾਰਤੀ ਆਦਮੀਆਂ ਨਾਲ ਮੱਥਾ ਨਾ ਡਾਹੇ, ਉਸ ਨੂੰ ਜਾਚ ਹੋਵੇ ਕਿ ਉਹ ਹਰੇਕ ਸ਼ਰਾਰਤੀ ਟਾਕਰੇ ਤੋਂ ਆਪਣੇ ਆਪ ਨੂੰ ਬਚਾ ਸਕੇ। ਉਸ ਦੀ ਤੌਹੀਨ ਹੋਵੇਗੀ, ਉਸ ਦੇ ਆਚਾਰ ਸੰਬੰਧੀ ਅਨੇਕਾਂ ਝੂਠ ਬੋਲੇ ਜਾਣਗੇ, ਪਰ ਸਿਆਸਤਦਾਨ ਨੂੰ ਕਦੇ ਤੈਸ਼ ਵਿਚ ਨਹੀਂ ਆਉਣਾ ਚਾਹੀਦਾ। ਵਾਰ ਕਰਨੇ ਤੇ ਵਾਰ ਝੱਲਣੇ ਹੋਣਗੇ, ਪਰ ਕਮੀਨਾਪਣ ਸਿਆਸਤਦਾਨ ਦਾ ਖ਼ਾਸਾ ਨਹੀਂ ਹੁੰਦਾ। ਕੋਈ ਅਸਲੀ ਸਿਆਸਤਦਾਨ ਧੰਨੀ ਤੋਂ ਹੇਠਾਂ ਵਾਰ ਨਹੀਂ ਕਰਦਾ।

ਐਸੀ ਰਾਜਨੀਤੀ ਲਈ ਯੋਗ ਤੇ ਪੁਰ-ਅਖ਼ਲਾਕ ਨੌਜਵਾਨਾਂ ਦੇ ਲਸ਼ਕਰਾਂ ਦੇ ਲਸ਼ਕਰ ਲੋੜੀਂਦੇ ਹਨ। ਰਾਜਨੀਤੀ ਇੱਕ ਸਾਇੰਸ ਹੈ, ਇਸ ਵਿਚ ਕਈ ਵਰ੍ਹਿਆਂ ਦੀ ਸਿਖਲਾਈ ਦੀ ਲੋੜ ਹੈ। ਜਿਸ ਮੁਲਕ ਵਿਚ ਜਣਾ ਖਣਾ ਸਿਆਸਤਦਾਨ ਬਣ ਸਕਦਾ ਹੈ, ਉਸ ਮੁਲਕ ਦੀ ਹਕੂਮਤ ਦਾ ਮਿਆਰ ਉੱਚਾ ਨਹੀਂ ਹੋ ਸਕਦਾ।

ਨੌਜਵਾਨਾਂ ਲਈ ਹਰ ਸਮੇਂ, ਹਰ ਥਾਂ ਕੰਮ ਮੌਜੂਦ ਹੁੰਦੇ ਹਨ। ਸਿਰਫ਼ ਦ੍ਰਿਸ਼ਟੀਕੋਣ ਬਦਲਣ ਦੀ ਲੋੜ ਹੈ। ਬੇਕਾਰ ਰਸਮਾਂ ਦਾ ਤਿਆਗ ਕਰ ਕੇ ਕੰਮ ਦੇ ਫ਼ਲਸਫ਼ੇ ਨੂੰ ਅਪਣਾਇਆ ਜਾਏ। ਬਿਨਾਂ ਕਿਸੇ ਕੰਮ ਉਤੇ ਲੱਗਣ ਦੇ ਕਦੇ ਵਿਆਹ ਨਾ ਕੀਤਾ ਜਾਏ। ਕੰਵਾਰਾ ਨੌਜਵਾਨ ਹਰ ਕੰਮ ਨੂੰ ਹੱਥ ਪਾ ਸਕਦਾ ਹੈ। ਮਜ਼ਬੀ ਫ਼ਸਾਦਾਂ ਤੇ ਰਸਮਾਂ ਵਿਚ ਇੱਕ ਮਿੰਟ ਵੀ ਬਰਬਾਦ ਨਹੀਂ ਕਰਨਾ ਚਾਹੀਦਾ। ਹਰ ਵੇਲੇ ਇਹੀ ਲਗਨ ਰਹੇ ਕਿ ਕੋਈ ਲਾਭਦਾਇਕ ਕੰਮ ਕਰਨਾ ਹੈ। ਲਾਭਦਾਇਕ ਕੰਮ ਨਾਲੋਂ ਵੱਡੀ ਤਪੱਸਿਆ ਹੋਰ ਕੋਈ ਨਹੀਂ।

ਜਿਸ ਕਿਸੇ ਨੂੰ ਕੰਮ ਦੀ ਲੋੜ ਹੈ, ਉਹ ਤਕੜਾ ਹੋ ਕੇ ਆਪਣੇ ਆਲੇ-ਦੁਆਲੇ ਝਾਤ ਮਾਰੇ। ਉਸ ਦੇ ਆਲੇ-ਦੁਆਲੇ ਅਨੇਕਾਂ ਕੰਮ ਹੋਣਗੇ। ਕਈ ਦਿਨ ਆਪਣੇ ਗੁਆਂਢੀਆਂ ਦੇ ਜੀਵਨ ਦਾ ਮੁਤਾਲਿਆ ਕੀਤਾ ਜਾਏ। ਕਈ ਕੰਮ ਐਸੇ ਹੋਣਗੇ, ਜਿਹੜੇ ਲੋਕ ਆਪ ਨਹੀਂ ਕਰਨਾ ਚਾਹੁੰਦੇ। ਇੱਕ ਨੌਜਵਾਨ ਨੇ ਘਰਾਂ ਦੇ ਚਮਨ ਕੱਟ ਸੁਆਰ ਕੇ ਰੱਖਣ ਦਾ ਕੰਮ ਛੂਹ ਲਿਆ। ਉਹ

ਹਰੇਕ ਚਮਨ ਹਫ਼ਤਾਵਾਰ ਮਸ਼ੀਨ ਨਾਲ ਕੱਟ ਲਿਆ ਕਰਦਾ ਸੀ। ਇਸੇ ਤਰ੍ਹਾਂ ਉਸ ਇੱਕ ਤਿਜਾਰਤ ਬਣਾ ਲਈ। ਭਾਵੇਂ ਤੁਸੀਂ ਵੱਡੇ ਪਿੰਡ ਵਿਚ ਹੋ ਜਾਂ ਛੋਟੇ ਵਿਚ, ਜਾਂ ਸ਼ਹਿਰ ਵਿਚ, ਤੁਹਾਡੇ ਆਲੇ-ਦੁਆਲੇ ਜ਼ਰੂਰ ਹੀ ਕਈ ਕੰਮ ਹੋਣਗੇ। ਆਪਣੇ ਗੁਆਂਢੀਆਂ ਦੀਆਂ ਲੋੜਾਂ ਦਾ ਖ਼ੂਬ ਮੁਤਾਲਿਆ ਕਰੋ। ਜਦੋਂ ਕੰਮਾਂ ਦਾ ਬਹੁਤਾ ਮੰਦਾ ਹੋਵੇ, ਓਦੋਂ ਕੰਮ ਸ਼ੁਰੂ ਕਰਨ ਦਾ ਸਗੋਂ ਚੰਗਾ ਮੌਕਾ ਹੁੰਦਾ ਹੈ। ਕਰਾਏ ਘੱਟ ਹੁੰਦੇ ਹਨ, ਸੂਦ ਥੋੜਾ ਹੁੰਦਾ ਹੈ, ਮਜ਼ਦੂਰੀ ਤੇ ਜ਼ਮੀਨਾਂ ਸਸਤੀਆਂ ਹੁੰਦੀਆਂ ਹਨ। ਸਿਆਣੇ ਆਦਮੀ ਮੰਦਵਾੜੇ ਦੇ ਦਿਨਾਂ ਵਿਚ ਚੰਗੇ ਚੰਗੇ ਕੰਮਾਂ ਦੀ ਬੁਨਿਆਦ ਰੱਖ ਲੈਂਦੇ ਹਨ। ਮੁਲਕ ਨੂੰ ਹਮੇਸ਼ਾਂ ਨਵੇਂ ਕੰਮਾਂ ਦੀ ਲੋੜ ਰਹਿੰਦੀ ਹੈ।

ਹਰੇਕ ਵਪਾਰ ਲਈ ਬਹੁਤੇ ਸਰਮਾਏ ਦੀ ਲੋੜ ਨਹੀਂ ਹੰਦੀ। ਬਹੁਤਾ ਸਰਮਾਇਆ ਨਾਕਾਮਯਾਬੀਆਂ ਦਾ ਕਾਰਨ ਵੀ ਹੋ ਜ਼ਾਂਦਾ ਹੈ। ਸਰਮਾਏ ਨਾਲੋਂ ਵੀ ਤਕੜੇ ਆਚਾਰ ਦੀ ਲੋੜ ਬਹੁਤੀ ਹੰਦੀ ਹੈ। ਥੋੜਾ ਸਰਮਾਇਆ ਇਹਤਿਆਤ ਸਿਖਾਂਦਾ ਹੈ, ਤੇ ਇਹਤਿਆਤ ਵਪਾਰ ਦੀ ਜਾਨ ਹੈ। ਦਿਲ ਤੇ ਆਚਾਰ ਦੀ ਤਕੜਾਈ ਨਾਲ ਲੱਗਭੱਗ ਹਰੇਕ ਵਪਾਰ ਸ਼ੁਰੂ ਕੀਤਾ ਜਾ ਸਕਦਾ ਹੈ। ਆਸ ਤੇ ਵਿਸ਼ਵਾਸ ਵਿਹਾਰ ਦੀ ਪੂੰਜੀ ਹਨ। ਕੋਈ ਸ਼ੱਕੀ ਤਬੀਅਤ ਵੱਡਾ ਵਪਾਰ ਨਹੀਂ ਚਲਾ ਸਕਦੀ। ਵਪਾਰ ਦੀ ਧਰਤੀ ਵਿਚ ਸਿਰਫ਼ ਆਸ਼ਾਵਾਦੀ ਹੀ ਦਾਖ਼ਲ ਹੋ ਸਕਦੇ ਹਨ। ਕਾਮਯਾਬੀ ਦੀ ਅੰਤਮ ਮੰਜ਼ਲ ਪੈਰਾਂ ਨਾਲ ਕਦਮ ਕਦਮ ਤੁਰ ਕੇ ਚੜ੍ਹੀ ਨਹੀਂ ਜ਼ਾ ਸਕਦੀ। ਇਕ ਪੜਾਅ ਉਤੇ ਪਹੰਚ ਕੇ ਪੈਰੀਂ ਤੁਰਨ ਵਾਲਾ ਰਸਤਾ ਮੁੱਕ ਜਾਂਦਾ ਹੈ, ਉਥੋਂ ਅੱਗੇ ਆਸਾਂ ਦੇ ਖੰਭਾਂ ਉਤੇ ਉਡ ਕੇ ਆਪਣੇ ਨਿਸ਼ਾਨੇ ਉਤੇ ਪਹੰਚਿਆ ਜਾ ਸਕਦਾ ਹੈ। ਉਹ ਲੋਕ ਜਿਹੜੇ ਆਪਣੇ ਕਦਮ ਨਾਲੋਂ ਅਗੇਰੇ ਦੀ ਧਰਤੀ ਵਿਚ ਖ਼ਤਰਿਆਂ ਦਾ ਸਹਿਮ ਕਰਦੇ ਰਹਿੰਦੇ ਹਨ, ਉਹ ਦੌੜ ਨਹੀਂ ਸਕਦੇ। ਉਹਨਾਂ ਨੂੰ ਸਿਆਣੇ ਨਾ ਨਮਝੋ, ਉਹ ਡਰਪੋਕ ਹਨ, ਤੇ ਖ਼ਤਰੇ ਵਿਚ ਪੈਣ ਦਾ ਹੀਆ ਨਹੀਂ ਰੱਖਦੇ। ਇੱਕ ਦੀ ਨਾਕਾਮਯਾਬੀ ਦੀਆਂ ਨੀਹਾਂ ਉਤੇ ਕਿਸੇ ਦੂਜੇ ਦੀ ਕਾਮਯਾਬੀ ਦਾ ਮੰਦਰ ਉਸਰ ਖਲੋਂਦਾ ਹੈ; ਇਸ ਲਈ ਹਿੰਮਤ ਕਰਨ ਤੋਂ ਕਦੇ ਨਾ ਝੱਕੋ। ਜੋ ਜੀਅ ਵਿਚ ਆਇਆ ਹੈ, ਉਸ ਨੂੰ ਕਰਨ ਲਈ ਤਤਪਰ ਹੋ ਜਾਓ, ਤੇ ਪੂਰੀ ਹਿੰਮਤ ਨਾਲ ਅਜ਼ਮਾਓ। ਜੇ ਫ਼ੇਲ੍ਹ ਹੋ ਜਾਓ ਤਾਂ ਵੀ ਕੋਈ ਚਿੰਤਾ ਨਹੀਂ।

ਸਭ ਤੋਂ ਪਹਿਲਾਂ ਇਹ ਭਰਮ ਮਨ ਵਿਚੋਂ ਕਢ ਦਿਓ ਕਿ ਫ਼ਲਾਣਾ ਕੰਮ

ਇੱਜ਼ਤ ਵਾਲਾ ਹੈ ਤੇ ਫ਼ਲਾਣਾ ਕਮੀਨਾ। ਹਰੇਕ ਕੰਮ ਇੱਜ਼ਤ ਵਾਲਾ ਬਣ ਸਕਦਾ ਹੈ। ਕੰਮ ਕਮੀਨੇ ਨਹੀਂ ਹੁੰਦੇ, ਕਰਨ ਵਾਲਾ ਉਸ ਨੂੰ ਚੰਗਾ ਜਾਂ ਮਾੜਾ ਰੰਗ ਦੇਂਦਾ ਹੈ। ਸਾਰੇ ਨੌਜਵਾਨ ਪੁਰਾਣੇ ਖ਼ਿਆਲਾਂ ਦੀ ਪੰਡ ਕਮਰ ਤੋਂ ਹੇਠਾਂ ਸੁੱਟ ਪਾਣ। ਜਿਹੜੇ ਕੰਮ ਲਈ ਉਹਨਾਂ ਦਾ ਮਨ ਰੁਚਿਤ ਹੁੰਦਾ ਹੈ, ਉਸੇ ਕੰਮ ਵਿਚ ਸਿਖਿਆ ਹਾਸਲ ਕਰਨ। ਵਿਆਹ ਉਦੋਂ ਤੱਕ ਬਿਲਕੁਲ ਨਾ ਕਰਨ ਜਦੋਂ ਤੱਕ ਚੰਗੇ ਗੁਜ਼ਾਰੇ ਦੀ ਯੋਗਤਾ ਪੈਦਾ ਨਹੀਂ ਹੋ ਜਾਂਦੀ। ਜਿਥੇ ਰਹਿਣਾ ਮਿਲੇ ਉਥੇ ਰਹਿਣ, ਜੋ ਕਰਨਾ ਮਿਲੇ ਕਰਨ, ਕਿਸੇ ਮੁਸੀਬਤ ਤੋਂ ਨਾ ਘਬਰਾਣ।

ਜਦੋਂ ਉਹਨਾਂ ਦੇ ਮਨ ਦੀ ਅਵਸਥਾ ਇਹੋ ਜਿਹੀ ਹੋ ਜਾਏਗੀ, ਤਾਂ ਉਹਨਾਂ ਨੂੰ ਕੰਮ ਦਾ ਘਾਟਾ ਨਹੀਂ ਦਿੱਸੇਗਾ। ਈਰਖਾ, ਝੂਠ, ਫ਼ਰੇਬ, ਨਿਕੰਮਿਆਂ ਦੀਆਂ ਕੁਸਿਫ਼ਤਾਂ ਹਨ। ਜਦੋਂ ਕੰਮ ਦਾ ਸ਼ੌਕ ਕਿਸੇ ਨੂੰ ਪੈ ਜਾਏ, ਉਸ ਵਿਚੋਂ ਇਹ ਕੁਸਿਫ਼ਤਾਂ ਆਪੇ ਉਡ ਜਾਂਦੀਆਂ ਹਨ।

ਇਹ ਮਜ਼ਮੂਨ ਪੜ੍ਹ ਕੇ ਕਈ ਪਾਠਕ ਮੇਰੇ ਕੋਲੋਂ ਚਿੱਠੀਆਂ ਰਾਹੀਂ ਸਲਾਹ ਪੁਛਣਗੇ। ਅੱਗੇ ਵੀ ਹਰ ਡਾਕ ਵਿਚ ਕਈ ਚਿੱਠੀਆਂ ਇਸ ਵਿਸ਼ੇ ਉਤੇ ਮੈਨੂੰ ਪਹੁੰਚਦੀਆਂ ਹਨ। ਮੈਂ ਉਨ੍ਹਾਂ ਨੂੰ ਕੋਈ ਖ਼ਾਸ ਕੰਮ ਕਰਨ ਦੀ ਰਾਏ ਨਹੀਂ ਦੇ ਸਕਦਾ, ਕਿਉਂਕਿ ਇਸ ਗੱਲ ਦਾ ਨਿਰਣਾ ਕੋਈ ਆਪ ਹੀ ਕਰ ਸਕਦਾ ਹੈ। ਇਸੇ ਮਨੋਰਥ ਲਈ ਮੈਂ ਇਹ ਲੇਖ ਲਿਖਿਆ ਹੈ। ਮੈਂ ਆਪਣੇ ਨੌਜਵਾਨ ਵੀਰਾਂ ਨੂੰ ਇਹ ਪ੍ਰੇਰਨਾ ਤੇ ਆਸ ਦੇਣਾ ਚਾਹੁੰਦਾ ਹਾਂ ਕਿ ਕੰਮਾਂ ਦੀ ਘਾਟ ਬਿਲਕੁਲ ਨਹੀਂ। ਤੁਸੀਂ ਅੱਜ ਆਪਣਾ ਦ੍ਰਿਸ਼ਟੀਕੋਣ ਬਦਲ ਲਵੋ, ਤਾਂ ਵੇਖੋ, ਹਿੰਦੁਸਤਾਨ ਦਾ ਵਿਹਲਾ ਅਕਾਸ਼ ਵੀ ਕੰਮਾਂ ਨਾਲ ਘੂੰ ਘੂੰ ਕਰਨ ਲੱਗ ਪਵੇਗਾ।

ਇਸ ਲੇਖ ਦੇ ਸੁਨੇਹੇ ਨੂੰ ਮੈਂ ਅੰਤ ਵਿਚ ਦੁਹਰਾਣਾ ਚਾਹੁੰਦਾ ਹਾਂ, ਕਿ ਜਿਹੜਾ ਕੰਮ ਵੀ ਤੁਸੀਂ ਕਰ ਰਹੇ ਹੋ, ਉਸ ਵਿਚ ਕਮਾਲ ਪ੍ਰਾਪਤ ਕਰੋ; ਉਸ ਸੰਬੰਧੀ ਜੋ ਕੁਝ ਸਿੱਖ ਸਕਦੇ ਹੋ ਸਿੱਖੋ, ਤੇ ਆਪਣੇ ਆਲੇ-ਦੁਆਲੇ ਦਾ ਮੁਤਾਲਿਆ ਕਰ ਕੇ ਕੰਮ ਦੀ ਤਜਵੀਜ਼ ਬਣਾਓ। ਤੁਹਾਡਾ ਕੰਮ ਐਨ ਤੁਹਾਡੀਆਂ ਅੱਖਾਂ ਦੇ ਸਾਹਮਣੇ ਅਛੂਹ ਪਿਆ ਹੋਇਆ ਹੈ। ਖ਼ੂਬ ਵਿਚਾਰ ਕਰੋ, ਨੀਝ ਲਾ ਕੇ ਵੇਖੋ।



# ਜੀਵਨ-ਜਾਚ

ਪਿਛਲੇ ਜ਼ਮਾਨੇ ਵਿਚ ਮਨੁੱਖ ਆਪਣੀ ਜ਼ਿੰਦਗੀ ਦੇ ਸਾਰੇ ਕੰਮ ਦੈਵਾਧੀਨ ਸਮਝਦਾ ਸੀ ਤੇ ਪ੍ਰਾਰਥਨਾ ਦੇ ਆਸਰੇ ਨਤੀਜਿਆਂ ਦੀ ਉਮੈਦ ਰੱਖਦਾ ਸੀ। ਰੋਗ-ਅਰੋਗਤਾ, ਨਿਕੰਮਤਾ-ਸੁਚੱਜਤਾ, ਛੋਟੀ ਆਯੂ-ਵੱਡੀ ਆਯੂ, ਗ਼ਰੀਬੀ-ਅਮੀਰੀ — ਸੱਭੋ ਗੱਲਾਂ ਇਤਫ਼ਾਕ ਜਾਂ ਦੈਵਨੇਤ ਯਕੀਨ ਕੀਤੀਆਂ ਜਾਂਦੀਆਂ ਸਨ।

ਜ਼ਿੰਦਗੀ ਨੂੰ ਲੋਕ ਝਟ ਲੰਘਾਣਾ ਆਖਿਆ ਕਰਦੇ ਸਨ। "ਜੋ ਦਮ ਲੰਘ ਗਿਆ, ਸੋ ਵਾਹ ਵਾਹ" ਸਾਡੀ ਰੋਜ਼ਾਨਾ ਵਰਤੋਂ ਦੀ ਅਖੌਤ ਸੀ।

ਹੁਣ ਵੀ ਕਈ ਥਾਈਂ ਵੇਖਿਆ ਜਾਂਦਾ ਹੈ ਕਿ ਸਿਆਣੇ ਸਿਆਣੇ ਲੋਕ ਲੜਾਈ ਬੰਦ ਕਰਨ ਜਾਂ ਲੜਾਈ ਜਿਤਾਣ, ਜਾਂ ਲੋੜੀਂਦੇ ਚੰਗੇ ਆਦਮੀਆਂ ਦੀਆਂ ਉਮਰਾਂ ਵਧਾਣ ਲਈ ਜਨਤਕ ਪ੍ਰਾਰਥਨਾਵਾਂ ਦੀ ਸਿਫ਼ਾਰਸ਼ ਕਰਦੇ ਹਨ।

ਪਰ ਅੱਜ ਕਾਮਿਆਂ ਤੇ ਵਿਚਾਰਵਾਨਾਂ ਦੇ ਤਜਰਬਿਆਂ ਤੇ ਦਲੀਲਾਂ ਨੇ ਸਾਬਤ ਕਰ ਦਿੱਤਾ ਹੈ ਕਿ ਭਾਵੇਂ ਬ੍ਰਹਮੰਡ ਦੇ ਮੁਕਾਬਲੇ ਵਿਚ ਮਨੁੱਖ ਨਾਚੀਜ਼

ਹੈ; ਭਾਵੇਂ ਮੂਲ-ਸ਼ਕਤੀ ਦੇ ਰੂਬਰੂ ਇਹ ਇੱਕ ਨਿੱਕਾ ਜਿਹਾ ਬੁਲਬੁਲਾ ਹੈ, ਪਰ ਤਾਂ ਵੀ ਹੋਣੀ ਦੀ ਇਹ ਨਿੱਕੀ ਜਿਹੀ ਇੱਕ ਲਹਿਰ ਹੈ। ਇਹ ਨਾਚੀਜ਼ ਬੁਲਬੁਲਾ, ਐਵੇਂ ਭਟਕਣ ਦੀ ਥਾਂ ਧਰਤੀਆਂ ਅਕਾਸ਼ਾਂ ਦੀ ਸੈਰ ਕਰ ਸਕਦਾ ਤੇ ਓੜਕ ਪਾਟ ਕੇ ਮੂਲ-ਸ਼ਕਤੀ ਨਾਲ ਮੁੜ ਇੱਕਮਿੱਕ ਹੋ ਸਕਦਾ ਹੈ।

ਅੱਜ ਹਰੇਕ ਅਮਲ ਦੀ ਵਿਗਿਆਨਕ ਜਾਚ ਉਤੇ ਚਰਚਾ ਹੋ ਰਹੀ ਹੈ, ਖ਼ਤ ਲਿਖਣ, ਕਪੜੇ ਪਹਿਨਣ, ਬੋਲੀ ਬੋਲਣ, ਅਰੋਗ ਰਹਿਣ, ਕਾਮਯਾਬ ਹੋਣ, ਧਨ ਕਮਾਣ ਦੇ ਹੁਨਰਾਂ ਨੂੰ ਕਮਾਲ ਤਕ ਪਹੁੰਚਾਇਆ ਜਾ ਰਿਹਾ ਹੈ। ਕੋਈ ਵੀ ਕੰਮ ਹੁਣ ਅਗੇ ਵਾਂਗ "ਅਟਕਲ-ਪੱਚੂ" ਕੀਤਿਆਂ ਕਿਸੇ ਗਿਣਤੀ ਵਿਚ ਨਹੀਂ ਆ ਸਕਦਾ।

ਜਿਹੜਾ ਵੀ ਕੰਮ ਕਰਨਾ ਚਾਹੋ, ਉਸ ਲਈ ਹੁਨਰ ਸਿਖਣ ਦੀ ਲੋੜ ਹੋਵੇਗੀ। ਅਗੇ ਦੱਸ ਰੁਪਈਏ ਦਾ ਸੌਦਾ ਹੱਟੀ ਵਿਚ ਪਾਇਆਂ ਦੁਕਾਨਦਾਰ ਬਣ ਸਕੀਦਾ ਸੀ, ਚਾਰ ਮੱਝਾਂ ਰੱਖਣ ਨਾਲ ਡੇਰੀ ਖੁੱਲ੍ਹ ਸਕਦੀ ਸੀ, ਚਾਰ ਮੁੰਡਿਆਂ ਨੂੰ ਪਹਾੜੇ ਸਿਖਾ ਸਕਣ ਨਾਲ ਸਕੂਲ ਚਲਾ ਸਕੀਦਾ ਸੀ। ਪਰ ਅੱਜ ਜਾਚ ਬਿਨਾਂ ਕਿਸੇ ਦੀ ਕੋਈ ਪੁੱਛ ਨਹੀਂ। ਰੋਟੀ ਪਕਾਣ ਨੂੰ ਤੇ ਅਗੇ ਵੀ ਕਈ ਥਾਈਂ ਹੁਨਰ ਸਮਝਿਆ ਜਾਂਦਾ ਸੀ, ਪਰ ਅੱਜ ਰੋਟੀ ਪ੍ਰੋਸਣ ਦੇ ਹੁਨਰ ਉਤੇ ਵੀ ਚੋਖੀ ਸਿਖਿਆ ਦਿੱਤੀ ਜਾਂਦੀ ਹੈ। ਕਪੜੇ ਕੱਟਣ ਤੇ ਸਿਉਣ ਦੇ ਸਕੂਲ ਖੁੱਲ੍ਹ ਗਏ ਹਨ। ਧੋਬੀਆਂ ਤੇ ਨਾਈਆਂ ਨੂੰ ਵੀ ਬਾਕਾਇਦਾ ਸਿਖਿਆ ਦੀ ਲੋੜ ਪ੍ਰਤੀਤ ਹੋ ਰਹੀ ਹੈ; ਕਿਉਂਕਿ ਹਰ ਪਾਸੇ ਜ਼ਿੰਦਗੀ ਵਿਚ ਕਮਾਲ ਤੇ ਨਿਪੁੰਨਤਾ ਦਾ ਸ਼ੌਕ ਜਾਗ ਪਿਆ ਹੈ।

ਪਰ ਸਾਡੇ ਵਿਚੋਂ ਕਿੰਨੇ ਕੁ ਹੋਣਗੇ ਜਿਨ੍ਹਾਂ ਸੋਚਿਆ ਹੋਵੇ ਕਿ, ਜੇ ਛੋਟੇ ਛੋਟੇ ਕੰਮਾਂ ਲਈ ਸੁਚੱਜਤਾ ਜ਼ਰੂਰੀ ਸਮਝੀ ਜਾਣ ਲਗ ਪਈ ਹੈ, ਤਾਂ ਕੀ ਸਮੁੱਚੀ ਜ਼ਿੰਦਗੀ ਬੇ-ਹੁਨਰ ਰਖੀ ਜਾ ਸਕਦੀ ਹੈ? ਰੁਜ਼ਗਾਰ ਜਾਂ ਧਨ ਪੈਦਾ ਕਰਨ ਲਈ ਹੁਨਰ ਜ਼ਿੰਦਗੀ ਦਾ ਛੋਟਾ ਜਿਹਾ ਭਾਗ ਹੈ। ਇਸ ਤੋਂ ਕਈ ਦਰਜੇ ਵਡੇਰਾ ਭਾਗ ਸਮਾਜਕ ਤੇ ਪਰਵਾਰਕ ਜੀਵਨ ਹੈ।

ਵਿਹਾਰ, ਸੰਗਠਨ, ਗੁਆਂਢੀ, ਮੁਲਕ, ਦੁਨੀਆ, ਪਿਆਰ, ਮਜ਼ਬ, ਮੌਤ, ਰੰਜ, ਖ਼ੁਸ਼ੀਆਂ ਆਦਿ ਜ਼ਿੰਦਗੀ ਦੇ ਵੱਡੇ ਭਾਗ ਹਨ। ਮਨੁੱਖ ਦੀਆਂ ਗ਼ਮੀਆਂ ਤੇ ਖ਼ੁਸ਼ੀਆਂ ਦੇ ਵੱਡੇ ਸੋਮੇਂ ਇਹੀ ਹਨ। ਇਹਨਾਂ ਸੰਬੰਧੀ ਮਨੁੱਖ ਨੂੰ ਸੁਚੱਜਿਆਂ ਹੋਣ ਦੀ ਸਭ ਤੋਂ ਪਹਿਲੀ ਲੋੜ ਹੈ। ਪਰ ਹਕੀਕਤ ਵਿਚ ਜ਼ਿੰਦਗੀ ਏਡੀ

ਐਖੀ ਨਹੀਂ ਜੇਡੀ ਸਾਨੂੰ ਯਕੀਨ ਕਰਾਈ ਜਾਂਦੀ ਹੈ। ਜ਼ਿੰਦਗੀ ਨੂੰ ਨਦੀ ਦੇ ਪਾਣੀ ਵਾਂਗ ਇੱਕ ਸੁਖਾਲਾ ਤੇ ਆਪ-ਮੁਹਾਰਾ ਪਰਵਾਹ ਬਣਾਇਆ ਜਾ ਸਕਦਾ ਹੈ, ਜੇ ਅਸੀਂ ਇਸ ਨੂੰ ਬੰਨ੍ਹਾਂ ਤੋਂ ਉੱਛਲਦੀ ਰੋੜ੍ਹਦੀ ਨਾ ਬਣਾਂਦੇ ਰਹੀਏ।

ਅੱਜ ਆਮ ਸਿੱਖਿਆ ਵਿਚ ਜ਼ਿੰਦਗੀ ਨੂੰ ਇੱਕ ਬੁਝਾਰਤ ਦੱਸਿਆ ਜਾਂਦਾ ਹੈ, ਕਈ ਸ਼ਾਇਰਾਂ ਨੇ ਇਸ ਦੇ ਭੇਤਾਂ ਉਤੇ ਗੁੰਝਲਦਾਰ ਕਵਿਤਾਵਾਂ ਲਿਖ ਕੇ ਇਸ ਨੂੰ ਇੱਕ ਅਜਿਹੀ ਘਟਨਾ ਦਰਸਾਇਆ ਹੈ, ਜਿਸ ਦਾ ਹਰੇਕ ਕਦਮ ਹਨੇਰੇ ਵਿਚ ਚੁੱਕਿਆ ਜਾਂਦਾ ਹੈ।

ਇਹਨਾਂ ਸ਼ਾਇਰਾਂ ਦੇ ਸਿਵਾ ਧਰਮ-ਪੁਸਤਕਾਂ ਨੇ ਨਰਕਾਂ, ਸੁਰਗਾਂ, ਜੂਨਾਂ, ਕਿਆਮਤਾਂ, ਅਵਤਾਰਾਂ, ਫ਼ਰਿਸ਼ਤਿਆਂ ਤੇ ਰੱਬੀ ਕਚਹਿਰੀਆਂ ਨਾਲ ਜ਼ਿੰਦਗੀ ਨੂੰ ਹੋਰ ਵੀ ਡਰਾਉਣਾ ਗੋਰਖ-ਧੰਦਾ ਬਣਾ ਦਿੱਤਾ ਹੈ।

ਇਸ ਦਾ ਅਸਰ ਮਨੁੱਖੀ ਮਨ ਉਤੇ ਇਹ ਪਿਆ ਹੈ ਕਿ ਜ਼ਿੰਦਗੀ ਦੇ ਹਾਦਸਿਆਂ ਉਤੇ ਵੱਸ ਪਾਣ ਦਾ ਇਰਾਦਾ ਲੱਖਾਂ ਸਾਲ਼ਾਂ ਦੇ ਬਾਅਦ ਉਤਪਨ ਹੋਇਆ। ਇਹ ਇਰਾਦਾ ਮਸਾਂ ਡੇਢ ਸੌ ਸਾਲ ਤੋਂ ਪੱਕਾ ਹੁੰਦਾ ਦਿੱਸ ਰਿਹਾ ਹੈ। ਇਸ ਤੋਂ ਪਹਿਲਾਂ ਜ਼ਿੰਦਗੀ ਨੂੰ ਕਿਸੇ ਅਟੱਲ ਰਜ਼ਾ ਦੀ ਭਾਵੀ ਖ਼ਿਆਲ ਕਰ ਕੇ, ਰਸਮਾਂ ਸੁਖਣਾਂ ਦੇ ਆਧਾਰ ਉਤੇ ਜੀਵਿਆ ਜਾਂਦਾ ਸੀ। ਇਹੀ ਕਾਰਨ ਹੈ ਕਿ ਪਿਛਲੇ ਸੌ ਸਾਲਾਂ ਵਿਚ ਮਨੁੱਖ ਨੇ ਏਨਾ ਗਿਆਨ ਪ੍ਰਾਪਤ ਕੀਤਾ ਹੈ, ਏਨਾ ਕੁਦਰਤ ਉਤੇ ਵੱਸ ਪ੍ਰਾਪਤ ਕੀਤਾ ਹੈ, ਜਿੰਨਾ ਪਿਛਲੇ ਲੱਖਾਂ ਸਾਲਾਂ ਵਿਚ ਨਹੀਂ ਸੀ ਕੀਤਾ।

ਇਸ ਤੋਂ ਸਾਬਤ ਹੋਇਆ ਕਿ ਇਰਾਦਾ ਜ਼ਿੰਦਗੀ ਦਾ ਜ਼ਰੂਰੀ ਭਾਗ ਤੇ ਸਾਧਨ ਸੀ, ਜਿਸ ਦਾ ਗਿਆਨ ਨਾ ਹੋਣ ਕਰਕੇ ਜ਼ਿੰਦਗੀ ਬੇਥੱਵੀ ਜੀਣੀ ਜਾਂਦੀ ਰਹੀ ਤੇ ਅਣਗਿਣਤ ਸਦੀਆਂ ਵਿਚ ਏਨੀ ਉੱਨਤੀ ਵੀ ਨਾ ਕਰ ਸਕੀ ਜਿੰਨੀ ਇਰਾਦੇ ਦੀ ਮਦਦ ਨਾਲ ਹੁਣ ਇੱਕ ਇੱਕ ਦਿਨ ਵਿਚ ਕਰੀ ਜਾ ਰਹੀ ਹੈ।

ਇਰਾਦੇ ਨੂੰ ਪੁਰਾਣੇ ਲੋਕ ਕੁਫ਼ਰ ਖ਼ਿਆਲ ਕਰਦੇ ਹਨ, ਪਰ ਅਸਲ ਵਿਚ ਇਹ ਰੱਬੀ ਚਿਣਗ ਜਾਂ ਪ੍ਰੇਰਨਾ ਹੈ। ਜਿਨ੍ਹਾਂ ਨੇ ਇਸ ਚਿਣਗ ਦਾ ਭੇਤ ਪਾ ਲਿਆ ਹੈ, ਉਹਨਾਂ ਲਈ ਇਹ ਜ਼ਿੰਦਗੀ ਪੇਚਦਾਰ ਨਹੀਂ ਰਹਿੰਦੀ। ਇਸ ਦਾ ਭਾਵ ਇਹ ਨਹੀਂ ਕਿ ਉਹਨਾਂ ਦੀ ਜ਼ਿੰਦਗੀ ਕੋਈ ਅਣਟੁੱਟ ਸੁੱਖ ਦੀ ਦਾਸਤਾਨ ਬਣ ਜਾਂਦੀ ਹੈ — ਨਹੀਂ, ਦੁੱਖ ਸੁੱਖ ਜ਼ਿੰਦਗੀ ਦੇ ਦੋ ਘੋੜੇ ਹਨ, ਜਿਨ੍ਹਾਂ ਉਤੇ ਇਹ ਆਪਣਾ ਪੈਂਡਾ ਮੁਕਾਂਦੀ ਹੈ। ਹਾਂ, ਉਹਨਾਂ ਨੂੰ ਇਹਨਾਂ ਦੁੱਖਾਂ ਸੁੱਖਾਂ ਵਿਚ

ਇੱਕ ਸੁਆਦ ਆਉਣਾ ਸ਼ੁਰੂ ਹੋ ਜਾਂਦਾ ਹੈ।

ਇਹੀ ਸੁਆਦ ਮੇਰੇ ਦਿਲ ਦਾ ਸੁਨੇਹਾ ਬਣ ਕੇ ਪਰਗਟ ਹੋ ਰਿਹਾ ਹੈ। ਤੁਹਾਡੇ ਵਿਚੋਂ ਕਈ ਇਸ ਸੁਨੇਹੇ ਨੂੰ ਮੇਰੀ ਹਿਮਾਕਤ ਖ਼ਿਆਲ ਕਰ ਕੇ ਮੈਨੂੰ ਨਫ਼ਰਤ ਵੀ ਕਰਨ ਲੱਗ ਪਏ ਹਨ, ਪਰ ਮੈਨੂੰ ਤੁਹਾਡੇ ਇੱਕ ਇੱਕ ਦਾ ਸਤਕਾਰ ਹੈ, ਤੁਹਾਡੇ ਇੱਕ ਇੱਕ ਨਾਲ ਪਿਆਰ ਹੈ, ਜਿਸ ਕਰਕੇ ਬੋਲਣ ਤੇ ਲਿਖਣ ਦੀ ਗ਼ੁਸਤਾਖ਼ੀ, ਨਿੰਦਿਆ ਦੇ ਬਾਵਜੂਦ, ਕਰਨ ਲਈ ਮਜਬੂਰ ਜਾਪਦਾ ਹਾਂ।

ਮੈਂ ਰਹਿ ਨਹੀਂ ਸਕਦਾ, ਜਦ ਮੈਂ ਵੇਖਦਾ ਹਾਂ ਕਿ ਜ਼ਿੰਦਗੀ ਦੇ ਬਹੁਤੇ ਦੁਖ, ਨਫ਼ਰਤਾਂ ਤੇ ਝਗੜੇ ਬੇਲੋੜੇ ਹਨ, ਆਪਣਾ ਸਹੇੜ ਹਨ। ਜ਼ਿੰਦਗੀ ਨੂੰ ਸੁਖਾਲਿਆਂ ਰੱਖਣ ਲਈ ਨਾ ਬਹੁਤੇ ਧਨ ਦੀ ਲੋੜ ਹੈ, ਨਾ ਬਹੁਤੀ ਅਕਲ ਦੀ। ਇੱਕ ਜਾਚ ਹੈ ਜਿਸ ਨਾਲ ਸਾਦੇ ਤੋਂ ਸਾਦਾ ਜੀਵਨ ਵੀ ਤਸੱਲੀ ਨਾਲ ਗੁਜ਼ਾਰਿਆ ਜਾ ਸਕਦਾ ਹੈ।

ਮੈਂ ਰਹਿ ਨਹੀਂ ਸਕਦਾ, ਜਦ ਮੈਂ ਹਰ ਪਾਸੇ ਵੇਖਦਾ ਹਾਂ ਕਿ ਮੇਰੇ ਹਮਸਫ਼ਰ ਜੀਵਨ ਦੀ ਇਸ ਤਮਾਸ਼ਗਾਹ ਦੀ ਹੱਸ ਕੇ ਸੈਰ ਕਰਨ ਦੀ ਥਾਂ ਕਦਮ ਕਦਮ ਉਤੇ ਔਖੇ ਹੋਏ ਕਿਆਸੀ ਰੁਕਾਵਟਾਂ ਦੇ ਸਾਹਮਣੇ ਬੇਵੱਸ ਜਿਹੇ ਹੋਏ ਖਲੋਤੇ ਹਨ; ਤਰਲੇ ਕਰਦੇ ਹਨ, ਜਿਹੜੇ ਕੋਈ ਸੁਣਦਾ ਨਹੀਂ; ਆਪਣੇ ਹੀ ਬਣਾਏ ਬੁੱਤ ਅੱਗੇ ਮੱਥੇ ਰਗੜਦੇ ਹਨ, ਆਪਣੇ ਹੀ ਦੁਰਸੁਫ਼ਨਿਆਂ ਦੀ ਭਿਆਨਕਤਾ ਨੂੰ ਅਸਲੀ ਮੰਨ ਕੇ ਸਿਰ ਤੋਂ ਪੈਰਾਂ ਤੱਕ ਕੰਬ ਰਹੇ ਹਨ। ਵਿਆਹ, ਮਰਨੇ, ਜੰਮਣੇ ਇਹਨਾਂ ਨੂੰ ਭੈਭੀਤ ਕਰ ਰਹੇ ਹਨ। ਸਹਿਮੀਆਂ ਇਸਤ੍ਰੀਆਂ ਮੰਦਰਾਂ ਦੀਆਂ ਚੌਕੀਆਂ ਭਰ ਰਹੀਆਂ ਹਨ, ਸਾਧਾਂ ਨੂੰ ਖੀਰਾਂ ਖੁਆ ਰਹੀਆਂ ਹਨ, ਕਬਰਾਂ ਉਤੇ ਦੀਵੇ ਬਾਲ ਰਹੀਆਂ ਹਨ। ਅਨੇਕਾਂ ਮੇਰੇ ਭੈਣ ਭਰਾ ਰਾਹੀਂ ਉਠ ਉਠ ਕੇ ਸਮਾਧੀਆਂ ਲਾਂਦੇ ਹਨ, ਸੈਂਕੜੇ ਰਟਨ ਕਰਦੇ, ਠੰਢੇ ਸਰੋਵਰਾਂ ਵਿਚ ਅਸ਼ਨਾਨ ਕਰਦੇ, ਪੁੱਠੀਆਂ ਪਰਕਰਮਾਂ ਲੈਂਦੇ, ਬੇ-ਤਰਨੀਆਂ, ਭੀੜੀਆਂ ਗਲੀਆਂ, ਧਰਮਰਾਜ ਦੀਆਂ ਕਚਹਿਰੀਆਂ, ਨਰਕ ਦੇ ਬਲਦੇ ਥੰਮਾਂ, ਕੁਰਬਲ ਕੁਰਬਲ ਕਰਦੀਆਂ ਜੂਨਾਂ ਦੇ ਸਹਿਮ ਵਿਚ ਫਾਥੇ, ਨਾ ਸੰਤਾਨ ਨੂੰ ਖ਼ੁਸ਼ ਰੱਖਦੇ ਹਨ, ਨਾ ਸਾਥੀਆਂ ਨਾਲ ਸਾਥ ਨਿਭਾਂਦੇ ਹਨ।

ਚੌਤਰਫ਼ੀਂ ਇੱਕ ਭੈਅ ਜਿਹਾ ਛਾਇਆ ਹੋਇਆ ਹੈ। ਲੋਕ ਫੂਕ ਫੂਕ ਕੇ ਪੈਰ ਧਰਦੇ ਹਨ; ਭੂਤਾਂ, ਫ਼ਕੀਰਾਂ ਦੀਆਂ ਥਾਵਾਂ, ਮੜ੍ਹੀਆਂ ਮਸਾਣਾਂ ਤੋਂ ਤ੍ਰਹਿੰਦੇ ਹਨ, ਕੰਧਾਂ ਨੂੰ ਮੁੱਠੀਆਂ ਭਰਦੇ ਤੇ ਦਰਵਾਜ਼ਿਆਂ ਦੀਆਂ ਦਲ੍ਹੀਜ਼ਾਂ ਉਤੇ ਮੱਥੇ

ਰਗੜਦੇ ਹਨ।

ਇਸ ਤੋਂ ਵੀ ਦਰਦਨਾਕ ਝਾਤੀ ਇੱਕ ਹੋਰ ਹੈ ਕਿ ਇਹਨਾਂ ਵਹਿਮਾਂ ਦੇ ਹਨੇਰੇ ਵਿਚ ਭਰਾ ਨਾਲ ਭਰਾ ਟਕਰਾਂਦਾ ਹੈ, ਗੁੱਸੇ ਹੁੰਦਾ ਹੈ, ਛੁਰੇ ਚਲਾਂਦਾ ਹੈ, ਕਤਲ ਕਰਦਾ ਹੈ, ਤੇ ਕਤਲ ਕਰਨ ਵਾਲੇ ਛੁਰੇ ਨਾਲੋਂ ਵੀ ਵਧੇਰੇ ਜ਼ਹਿਰੀਲੀ ਘਿਰਣਾ ਛਾਤੀ ਵਿਚ ਲੁਕਾਈ ਰੱਖਦਾ ਹੈ। ਇਸ ਘਿਰਣਾ ਨੇ ਜੀਵਨ ਨੂੰ ਇੱਕ ਸੁਆਦਲੇ ਤਜਰਬੇ ਦੀ ਥਾਂ ਮੁਸੀਬਤਾਂ ਭਰੀ ਖਿੱਚੋਤਾਣ ਬਣਾ ਦਿੱਤਾ ਹੈ।

ਜਿਸ ਨੂੰ ਆਲੇ-ਦੁਆਲੇ ਜੀਵਨ ਇਹੋ ਕੁਝ ਦਿੱਸ ਰਿਹਾ ਹੈ, ਉਹ ਬੋਲਣੋ ਨਹੀਂ ਰਹਿ ਸਕਦਾ, ਕਿਸੇ ਹਿਮਾਕਤ ਕਰਕੇ ਨਹੀਂ, ਸਾਥੀਆਂ ਦੇ ਦਰਦ ਤੇ ਪਿਆਰ ਕਰਕੇ। ਨਹੀਂ ਵੇਖਿਆ ਜਾਂਦਾ ਕਿ ਸਾਥੀ ਉਹਨਾ ਕਿਆਸੀ ਮੁਸੀਬਤਾਂ ਲਈ ਨਿਢਾਲ ਹੋਣ ਜਿਨ੍ਹਾਂ ਦਾ ਕੋਈ ਵਜੂਦ ਹੀ ਨਹੀਂ; ਨਹੀਂ ਵੇਖਿਆ ਜਾਂਦਾ ਕਿ ਕਈ ਚਤਰ ਮਨੁੱਖ ਪੁਸਤਕਾਂ ਜਾਂ ਵਾਜੇ ਜਾਂ ਤੰਬੂਰੇ ਕੱਛੇ ਮਾਰੀ ਘਰ ਘਰ ਫਿਰਨ ਤੇ ਲੋਕਾਂ ਨੂੰ ਗੁੰਮਰਾਹ ਕਰ ਕੇ, ਡਰਾ ਕੇ, ਉਹਨਾਂ ਦੇ ਮਾਲ ਤੋਂ ਲਾਭ ਉਠਾਉਣ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹਨਾਂ ਦੇ ਸੁਨੇਹੇ ਵਿਚ ਜ਼ਰਾ ਵੀ ਸੱਚਾਈ ਨਹੀਂ, ਜ਼ਿੰਦਗੀ ਵਿਚ ਕੋਈ ਵੀ ਡਰਾਉਣਾ ਭੇਤ ਨਹੀਂ। ਕਿਸੇ ਵੀ ਥਾਂ ਮੱਥੇ ਰਗੜਨ ਦੀ ਲੋੜ ਨਹੀਂ, ਇਸ ਜੀਵਨ ਤੋਂ ਵੱਖਰੀ ਕੋਈ ਵੀ ਕਚਹਿਰੀ ਨਹੀਂ, ਕੋਈ ਵੀ ਨਰਕ ਜਾਂ ਪਾਤਾਲ ਨਹੀਂ। ਕੋਈ ਭਾਵੀ ਐਸੀ ਨਹੀਂ, ਜਿਹੜੀ ਤੁਹਾਨੂੰ ਦੁਖਾ ਕੇ ਖ਼ੁਸ਼ ਹੁੰਦੀ ਹੋਵੇਗੀ। ਜੋ ਹੋ ਰਿਹਾ ਹੈ, ਇੱਕ ਬੜੀ ਨੇਮ-ਬਧ ਪ੍ਰਣਾਲੀ ਦੇ ਅਧੀਨ ਹੋ ਰਿਹਾ ਹੈ।

ਅੱਗੇ ਪਿੱਛੇ ਦੀਆਂ ਸਾਰੀਆਂ ਚਿੰਤਾਵਾਂ ਦੂਰ ਕਰ ਕੇ, ਇਸ ਆਪਣੇ ਜੀਵਨ ਨੂੰ ਚੰਗੀ ਤੋਂ ਚੰਗੀ ਜਾਚ ਅਨੁਸਾਰ ਜੀਉਣਾ ਹੀ ਸਾਨੂੰ ਖ਼ੁਸ਼ੀ ਤੇ ਆਰਾਮ ਦੇ ਸਕਦਾ ਹੈ। ਪ੍ਰਚਲਤ ਸਾਰੇ ਮਜ਼੍ਹਬੀ ਖਿਆਲਾਂ ਵਿਚੋਂ ਮੈਨੂੰ ਇੱਕ ਵੀ ਚੰਗਾ ਇਸ਼ਾਰਾ ਨਹੀਂ ਮਿਲਿਆ। ਬੇਸ਼ੱਕ ਇਸ ਸਾਰਿਆਂ ਨੂੰ ਹੀ ਭੁਲ ਜਾਓ। ਤੁਹਾਨੂੰ ਕੋਈ ਨੁਸਕਾਨ ਨਹੀਂ ਹੋਵੇਗਾ। ਜ਼ਿੰਦਗੀ ਨੂੰ ਮੋਟੇ ਮੋਟੇ ਭਾਗਾਂ ਵਿਚ ਵੰਡ ਲਵੋ ਤੇ ਹਰੇਕ ਭਾਗ ਦਾ ਮੁਤਾਲਿਆ ਕਰ ਕੇ ਫਿਰ ਉਸ ਉਤੇ ਆਪਣੇ ਖ਼ਿਆਲ ਸਾਫ਼ ਕਰ ਲਵੋ, ਤੇ ਜੋ ਕੁਝ ਉਸ ਸੰਬੰਧੀ ਸਿੱਖਿਆ ਜਾ ਸਕਦਾ ਹੈ, ਸਿੱਖ ਲਵੋ।

ਜ਼ਿੰਦਗੀ ਦੇ ਮੋਟੇ ਭਾਗਾਂ ਦਾ ਮੈਂ ਜ਼ਿਕਰ ਕੀਤਾ ਸੀ। ਆਓ ਇੱਕ ਇੱਕ ਉਤੇ ਸੰਖੇਪ ਜਹੀ ਵਿਚਾਰ ਕਰ ਲਈਏ।

## ਵਿਆਹ

ਵਿਆਹ ਵੀ ਸ਼ਾਡੀ ਚਿੰਤਾ ਬਣ ਰਹੇ ਹਨ। ਘਰ ਘਰ ਵਿਚ ਇਹਨਾਂ ਦਾ ਸਹਿਮ ਹੈ। ਪਰ ਸਹਿਮ ਦੀ ਥਾਂ ਇਹ ਖ਼ੁਸ਼ੀ ਦੇ ਵਸੀਲੇ ਬਣਾਏ ਜਾ ਸਕਦੇ ਹਨ। ਵਿਆਹਵਾਂ ਨੂੰ ਇੱਕ ਕੁਦਰਤੀ ਘਟਨਾ ਸਮਝ ਲਓ, ਭਾਈਚਾਰਕ ਰਸਮ ਖ਼ਿਆਲ ਕਰਨਾ ਛੱਡ ਦਿਓ। ਬਿਲਕੁਲ ਔਖੀ ਰਸਮ ਅਦਾ ਨਾ ਕਰੋ। ਮੁੰਡਿਆਂ ਕੁੜੀਆਂ ਨੂੰ ਚੰਗੀ ਤਰ੍ਹਾਂ ਪੜ੍ਹਾਓ ਤੇ ਆਜ਼ਾਦ ਰੱਖ ਕੇ ਤਜਰਬਾ ਹਾਸਲ ਕਰਨ ਦਿਓ। ਕੁਝ ਨਹੀਂ ਵਿਗੜਦਾ। ਗ਼ਲਤੀਆਂ ਵੀ ਕਰਨ ਦਿਓ। ਇਸੇ ਤਰ੍ਹਾਂ ਹੀ ਆਤਮਾ ਤਕੜੀ ਹੁੰਦੀ ਹੈ। ਦੋ ਚਾਰ ਠੇਡੇ ਨਰੋਈ ਜਿੰਦ ਦਾ ਕੁਝ ਵੀ ਵਿਗਾੜ ਨਹੀਂ ਸਕਦੇ। ਬੱਚਿਆਂ ਨੂੰ ਖ਼ੂਬ ਤਕੜੇ ਬਣਾਓ, ਜਿਹੜੇ ਆਪਣੀ ਜ਼ਿੰਦਗੀ ਦੀ ਜ਼ਿੰਮੇਵਾਰੀ ਆਪ ਨਿਭਾ ਸਕਣ।

ਨਾ ਇੰਜ ਕੁੜਮਾਈਆਂ ਕਰੋ, ਤੇ ਨਾ ਇੰਜ ਵਿਆਹ। ਇਹ ਕੋਈ ਅਣਹੋਣੀ ਅਵਸਥਾ ਨਹੀਂ। ਕਈ ਮੇਰੇ ਪਾਠਕ ਪੜ੍ਹ ਕੇ ਨਿਰਾਸ਼ ਹੋ ਗਏ ਹੋਣਗੇ, ਪਰ ਜੇ ਇਹ ਅਵਸਥਾ ਹੋਰਨਾਂ ਮੁਲਕਾਂ ਵਿਚ ਪੈਦਾ ਹੋ ਸਕਦੀ ਹੈ ਤਾਂ ਏਥੇ ਵੀ ਹੋ ਸਕਦੀ ਹੈ। ਯੂਰਪ ਤੇ ਅਮਰੀਕਾ ਵਿਚ ਕਿਸੇ ਪਰਵਾਰ ਨੂੰ ਆਪਣੀ ਸੰਤਾਨ ਦੇ ਵਿਆਹ ਦੀ ਚਿੰਤਾ ਨਹੀਂ ਹੁੰਦੀ, ਖ਼ਿਆਲ ਤੱਕ ਨਹੀਂ ਹੁੰਦਾ। ਬੱਚੇ ਆਪਣਾ ਸਾਥੀ ਆਪ ਢੂੰਡਦੇ ਤੇ ਆਪੀਂ ਵਿਆਹ ਕਰਦੇ ਹਨ। ਮਾਪਿਆਂ ਦਾ ਫ਼ਰਜ਼ ਉਹਨਾਂ ਨੂੰ ਪੜ੍ਹਾਣਾ ਤੇ ਤਰਬੀਅਤ ਦੇਣਾ ਹੁੰਦਾ ਹੈ।

ਕਈ ਮੇਰੇ ਪਾਠਕ ਅੱਜ ਇਹ ਨਹੀਂ ਕਰ ਸਕਣਗੇ। ਉਹਨਾਂ ਨੂੰ ਮੈਂ ਸਿਫ਼ਾਰਸ਼ ਕਰਦਾ ਹਾਂ ਕਿ ਉਹ ਵਿਆਹ ਉਤੇ ਘੱਟ ਤੋਂ ਘੱਟ ਖੇਚਲ ਤੇ ਖ਼ਰਚ ਕਰਨ। ਕੋਈ ਰਸਮ ਨਾ ਕਰਨ। ਮੁੰਡੇ ਦੇ ਪਰਵਾਰ ਨੂੰ ਬੁਲਾ ਕੇ ਆਪਣੇ ਇਸ਼ਟ ਦੇ ਸਾਹਮਣੇ ਬੜਾ ਸਾਦਾ ਜਿਹਾ ਇਕਰਾਰ ਲੈ ਲੈਣ। ਜੋ ਕੁੜੀ ਦਾ ਘਰ ਵਿਚ ਹਿੱਸਾ ਹੈ, ਉਹ ਬਿਨਾਂ ਵਿਖਾਲੇ ਵਿਆਹ ਤੋਂ ਪਹਿਲਾਂ ਹੀ ਕੁੜੀ ਦਾ ਕਰ ਦੇਣ। ਦਲੇਰੀ ਦੀ ਲੋੜ ਹੈ।

## ਸੰਤਾਨ

ਸੰਤਾਨ ਨਾਲ ਮਾਪਿਆਂ ਦੀ ਬੜੀ ਜ਼ਿੰਮੇਵਾਰੀ ਹੈ। ਸੰਤਾਨ ਮਾਪਿਆਂ ਲਈ ਬੜੀ ਭਾਰੀ ਤਸੱਲੀ ਤੇ ਖ਼ੁਸ਼ੀ ਦਾ ਕਾਰਨ ਹੋ ਸਕਦੀ ਹੈ। ਸੰਤਾਨ-ਵਸ ਦੇ ਸਾਧਨ ਤਾਂ ਡਾਕਟਰ ਹੀ ਦੱਸ ਸਕਦਾ ਹੈ, ਪਰ ਮੈਂ ਸਿਫ਼ਾਰਸ਼ ਕਰਦਾ ਹਾਂ

ਕਿ ਕੁਦਰਤ ਦੀਆਂ ਜਿਹੜੀਆਂ ਵੀ ਘਟਨਾਵਾਂ ਆਪਣੇ ਵੱਸ ਵਿਚ ਕੀਤੀਆਂ ਜਾ ਸਕਣ, ਕਰਨੀਆਂ ਚੰਗੀਆਂ ਹਨ। ਸਭ ਤਅੱਸਬ ਤਿਆਗ ਕੇ ਇਸ ਗੱਲ ਉਤੇ ਜ਼ੋਰ ਦੇਣਾ ਚਾਹੀਦਾ ਹੈ। ਸਾਡੇ ਮੁਲਕ ਦੀ ਸਰਕਾਰ ਇਸ ਮਾਮਲੇ ਉਤੇ ਰਹਿਨੁਮਾਈ ਕਰ ਰਹੀ ਹੈ। ਸੰਤਾਨ-ਵਸ ਹਸਪਤਾਲ ਖੋਲ੍ਹੇ ਹੋਏ ਹਨ, ਖੋਜ ਹੋ ਰਹੀ ਹੈ। ਸਾਨੂੰ ਸਭ ਨੂੰ ਸੰਤਾਨ-ਵਸ ਦੀ ਮੁਹਿੰਮ ਵਿਚ ਪੂਰੀ ਮਿਲਵਰਤਣ ਦੇਣੀ ਚਾਹੀਦੀ ਹੈ ਤਾਂ ਜੋ ਮੁਲਕ ਦੀ ਆਬਾਦੀ ਆਪਣੇ ਅਖ਼ਤਿਆਰ ਵਿਚ ਹੋਵੇ, ਕੋਈ ਅਣਚਾਹਿਆ ਬੇਲੋੜਾ ਬੱਚਾ ਪੈਦਾ ਨਾ ਹੋਵੇ।

ਇਸ ਤੋਂ ਬਾਅਦ ਜ਼ਰੂਰੀ ਹੈ ਕਿ ਬੱਚਿਆਂ ਦੀ ਪਰਵਰਿਸ਼ ਦੇ ਬਾਰੇ ਪੜ੍ਹਾਈ ਕਾਲਜਾਂ ਵਿਚ ਕਰਾਈ ਜਾਏ। ਨਮੂਨੇ ਦੇ ਪਾਲਣ-ਘਰ ਨਗਰ-ਪਾਲਿਕਾਵਾਂ ਵਲੋਂ ਖੋਲ੍ਹੇ ਜਾਣ, ਨਵੇਂ ਸਕੂਲ ਜਾਰੀ ਕੀਤੇ ਜਾਣ, ਬੱਚਿਆਂ ਨੂੰ ਕੋਈ ਗੱਲ ਐਸੀ ਨਾ ਸਿਖਾਈ ਜਾਵੇ, ਜਿਹੜੀ ਉਹਨਾਂ ਦੀ ਉਮਰ ਨਾਲੋਂ ਵਡੇਰੀ ਹੋਵੇ। ਸੱਤ ਸਾਲ ਦੇ ਬੱਚਿਆਂ ਨੂੰ ਜਪੁਜੀ ਸਾਹਿਬ ਦੀਆਂ ਪੌੜੀਆਂ, ਵੇਦ-ਮੰਤਰ, ਕੁਰਾਨ ਸ਼ਰੀਫ਼ ਦੀਆਂ ਆਇਤਾਂ ਯਾਦ ਕਰਾਣੇ ਉਹਨਾਂ ਉਤੇ ਭਾਰ ਪਾਣਾ ਹੈ।

ਬੱਚਿਆਂ ਨੂੰ ਮਾਰਨਾ, ਬੇ-ਲਿਹਾਜ਼ੀ ਨਾਲ ਝਾੜਨਾ, ਤੇ ਕਈ ਵਾਰੀ ਉਹਨਾਂ ਦੀ ਸ਼ਖ਼ਸੀਅਤ ਦਾ ਨਿਰਾਦਰ ਕਰ ਦੇਣਾ ਖ਼ਤਰਨਾਕ ਗੱਲਾਂ ਹਨ। ਇਸੇ ਉਮਰ ਵਿਚ ਜ਼ਿੰਦਗੀ ਦੀਆਂ ਨੀਹਾਂ ਰੱਖੀਆਂ ਜਾਂਦੀਆਂ ਹਨ। ਅੱਜ ਦੇ ਬੱਚੇ ਹੀ ਸਾਡੀ ਅਗਲੀ ਨਸਲ ਹਨ, ਸਾਡੀ ਸਰਕਾਰ ਹਨ, ਸਾਡਾ ਮੁਲਕ ਹਨ। ਇਹਨਾਂ ਨੂੰ ਬਹੁ-ਮੁੱਲੀ ਵਿਰਾਸਤ ਸਮਝ ਕੇ ਇਹਨਾਂ ਦੀ ਪਾਲਣਾ ਕਰਨੀ ਚਾਹੀਦੀ ਹੈ, ਇਹਨਾਂ ਦਾ ਘਰ ਵਿਚ ਸਾਰਿਆਂ ਨਾਲੋਂ ਬਹੁਤਾ ਆਦਰ ਹੋਣਾ ਚਾਹੀਦਾ ਹੈ।

ਜਿਹੜੇ ਮਾਪੇ ਸੰਤਾਨ ਕੋਲੋਂ ਤਸੱਲੀ ਤੇ ਮਾਣ ਲੈਣਾ ਚਾਹੁੰਦੇ ਹਨ, ਉਹਨਾਂ ਲਈ ਅਤਿ ਜ਼ਰੂਰੀ ਹੈ ਕਿ ਕਦੇ ਵੀ ਬੱਚਿਆਂ ਨੂੰ ਮਾਰਨ ਜਾਂ ਗਾਲ੍ਹਾਂ ਕਢਣ ਦੀ ਗ਼ਲਤੀ ਨਾ ਕਰਨ।

ਸੰਤਾਨ-ਪਰਵਰਿਸ਼ ਉਤੇ ਉੱਨਤ ਮੁਲਕਾਂ ਵਿਚ ਅਨੇਕਾਂ ਅਖ਼ਬਾਰਾਂ ਤੇ ਕਿਤਾਬਾਂ ਲਿਖੀਆਂ ਜਾਂਦੀਆਂ ਹਨ, ਉਹਨਾਂ ਤੋਂ ਸਿਆਣੇ ਮਾਪੇ ਲਾਭ ਉਠਾ ਸਕਦੇ ਹਨ।

## ਗੁਆਂਢੀ

ਆਪਣੇ ਪਰਵਾਰ ਵਿਚ ਸੁਖ ਹੁੰਦਿਆਂ ਹੋਇਆਂ ਵੀ ਅਸੀਂ ਦੁਖੀ ਹੋ

ਸਕਦੇ ਹਾਂ, ਜੇ ਸਾਡੀ ਗੁਆਂਢੀਆਂ ਨਾਲ ਅਜੇੜਤਾ ਹੈ, ਜਾਂ ਸਾਡੇ ਗੁਆਂਢੀ ਆਪ ਹੀ ਦੁਖੀ ਰਹਿੰਦੇ ਹਨ। ਜੀਵਨ ਦੇ ਜਾਚਕ ਨੂੰ ਯਕੀਨ ਹੋ ਜਾਣਾ ਚਾਹੀਦਾ ਹੈ ਕਿ ਗੁਆਂਢੀ ਵੀ ਉਸ ਦੇ ਜੀਵਨ ਦਾ ਭਾਗ ਹੈ। ਗੁਆਂਢੀ ਦਾ ਦੁਖ ਸਾਡੀਆਂ ਕੰਧਾਂ ਵਿਚੋਂ ਲੰਘ ਆਉਂਦਾ ਹੈ।

ਗੁਆਂਢੀ ਨਾਲ ਰਿਸ਼ਤਾ ਘਸਮੈਲਾ ਨਾ ਹੋਣ ਦਿਓ। ਭਾਵੇਂ ਉਹ ਗ਼ਰੀਬ ਹੋਵੇ ਤੇ ਭਾਵੇਂ ਅਮੀਰ, ਉਸ ਦੇ ਕੰਮਾਂ ਵਿਚ ਦਿਲਚਸਪੀ ਲਵੋ, ਹਮੇਸ਼ਾਂ ਉਸ ਦੀ ਸ਼ੋਭਾ ਕਰੋ। ਸ਼ੋਭਾ ਤੋਂ ਭਾਵ ਇਹ ਹੈ ਕਿ ਕੋਈ ਵੀ ਗੱਲ ਐਸੀ ਨਾ ਕਰੋ ਜਿਹੜੀ ਉਸ ਦੇ ਲਾਭ ਜਾਂ ਸ਼ੁਹਰਤ ਦੇ ਵਿਰੁਧ ਜਾਂਦੀ ਹੋਵੇ। ਉਸ ਦੇ ਬੱਚਿਆਂ ਨਾਲ ਮੇਲ-ਮੁਲਾਕਾਤ ਰਖੋ।

ਗੁਆਂਢੀ ਨਾਲ ਰਿਸ਼ਤਾ ਸਾਫ਼ ਰੱਖਣ ਨੂੰ ਏਡਾ ਜ਼ਰੂਰੀ ਸਮਝੋ ਜੇਡਾ ਘਰ ਵਿਚ ਖਾਣ ਪੀਣ ਦਾ ਪ੍ਰਬੰਧ ਕਰਨਾ। ਇਹ ਕੰਮ ਕੋਈ ਔਖਾ ਨਹੀਂ। ਬਹੁਤਾ ਮਿਲੇ ਜਾਂ ਥੋੜਾ ਮਿਲੇ, ਪਰ ਇਹ ਯਕੀਨ ਆਪ ਵੀ ਕਰ ਲਵੋ, ਤੇ ਗੁਆਂਢੀ ਨੂੰ ਵੀ ਕਰਾ ਦਿਓ ਕਿ ਦੋਹਾਂ ਵਿਚਕਾਰ ਸ਼ੁਭ-ਇਛਾਵਾਂ ਦੀ ਤਾਰ ਕਾਇਮ ਹੈ।

## ਮੁਲਕ

ਮੁਲਕ ਇਸ ਦੁਨੀਆ ਵਿਚ ਸਾਡਾ ਆਪਣਾ ਭਾਗ ਹੈ। ਮੁਲਕ ਨਾਲ ਹੀ ਸਾਡੀ ਕਦਰ ਤੋਲੀ ਜਾਂਦੀ ਹੈ। ਭਾਵੇਂ ਕੋਈ ਕੇਡਾ ਹੀ ਉੱਚਾ ਹੋ ਜਾਵੇ, ਉਹ ਆਪਣੇ ਮੁਲਕ ਦੀ ਉਚਾਈ ਤੋਂ ਉੱਚਾ ਨਹੀਂ ਸਮਝਿਆ ਜਾ ਸਕਦਾ। ਸਾਡੇ ਕਈ ਰਾਜੇ ਬੜੇ ਅਮੀਰ ਹਨ। ਹੈਦਰਾਬਾਦ ਦੇ ਨਿਜ਼ਾਮ ਸਾਹਿਬ ਸ਼ਾਇਦ ਦੁਨੀਆ ਦੇ ਸਭ ਤੋਂ ਅਮੀਰ ਆਦਮੀ ਗਿਣੇ ਜਾਂਦੇ ਹਨ, ਪਰ ਜਦੋਂ ਤੁਸੀਂ ਇਨ੍ਹਾਂ ਦਾ ਮੁਕਾਬਲਾ ਉੱਨਤ ਦੇਸਾਂ ਦੇ ਕਿਸੇ ਕਾਮਲ ਮਨੁੱਖ ਨਾਲ ਕਰਦੇ ਹੋ, ਤਾਂ ਦੋਹਾਂ ਦਾ ਕੋਈ ਮੁਕਾਬਲਾ ਹੀ ਨਹੀਂ ਜਾਪਦਾ।

ਬਾਹਰਲੀ ਦੁਨੀਆ ਵਿਚ ਹਰ ਕਿਸੇ ਦੀ ਕਦਰ ਉਸ ਦੇ ਮੁਲਕ ਅਨੁਸਾਰ ਨੀਯਤ ਕੀਤੀ ਹੁੰਦੀ ਹੈ। ਜਹਾਜ਼ ਉਤੇ, ਰੇਲ ਉਤੇ, ਡਾਕਖ਼ਾਨਿਆਂ ਤੇ ਦਫ਼ਤਰਾਂ ਵਿਚ, ਅੰਗਰੇਜ਼, ਜਰਮਨ, ਅਰਬੀ, ਈਰਾਨੀ, ਹਿੰਦੁਸਤਾਨੀ ਨੂੰ ਵਖਰਾ ਵਖਰਾ ਸਲੂਕ ਮਿਲਦਾ ਹੈ। ਇਹ ਸਲੂਕ ਉਸ ਦੇ ਮੁਲਕ ਦੀ ਬਜ਼ੁਰਗੀ ਦਾ ਸੂਚਕ ਹੁੰਦਾ ਹੈ।

ਖ਼ੁਸ਼ਹਾਲ ਮੁਲਕ ਦੇ ਗ਼ਰੀਬ ਵੀ ਖ਼ੁਸ਼ਹਾਲ ਸਮਝੇ ਜਾਂਦੇ ਹਨ। ਸੁਤੰਤਰ

ਮੁਲਕ ਦੇ ਨੌਕਰ ਵੀ ਮਾਲਕਾਂ ਵਰਗਾ ਜਲਾਲ ਰਖਦੇ ਹਨ। ਗ਼ਰੀਬ ਤੋਂ ਗ਼ਰੀਬ ਅੰਗਰੇਜ਼ ਦੀ ਖ਼ੁਸ਼ਹਾਲੀ ਬਾਬਤ ਵੀ ਸਾਡੀ ਰਾਏ ਉੱਚੀ ਹੁੰਦੀ ਹੈ, ਕਿਉਂਕਿ ਸਾਡੇ ਲਈ ਅਦਨੇ ਤੋਂ ਅਦਨੇ ਅੰਗਰੇਜ਼ ਦੇ ਪਿਛੇ ਉਸ ਦਾ ਮਹਾਂ ਬਰਤਾਨੀਆਂ ਖਲੋਤਾ ਹੁੰਦਾ ਹੈ।

ਆਪਣੀ ਹਰ ਹਰਕਤ, ਆਪਣੇ ਹਰ ਅਮਨ, ਹਰ ਖ਼ਿਆਲ ਨੂੰ ਆਪਣੇ ਮੁਲਕ ਉਤੇ ਅਸਰ ਦੇ ਨੁਕਤੇ ਤੋਂ ਵੇਖੋ। ਆਪਣੇ ਮੁਲਕ ਦੇ ਲਾਭ ਉਤੋਂ, ਆਪਣੇ ਨਿੱਜੀ ਲਾਭ ਜੇ ਵਾਰਨੇ ਪੈਣ ਤਾਂ ਵਾਰ ਦਿਓ, ਇਹ ਕੁਰਬਾਨੀ ਮੁਲਕ ਦੀ ਬਜ਼ੁਰਗੀ ਦੀ ਸ਼ਕਲ ਵਿਚ ਫੇਰ ਤੁਹਾਡੇ ਕੋਲ ਮੁੜ ਆਵੇਗੀ।

## ਦੁਨੀਆ

ਹੁਣ ਦੁਨੀਆ ਓਡੀ ਚੌੜੀ ਨਹੀਂ ਰਹੀ ਜੇਡੀ ਅੱਗੇ ਸੀ, ਨਾ ਹੁਣ ਇਸ ਦੇ ਮਹਾਂਦੀਪ ਕਿਤੇ ਨਿਵੇਕਲੇ ਦਿੱਸਦੇ ਹਨ। ਉੱਤਰ ਤੋਂ ਦੱਖਣ ਤੇ ਪੂਰਬ ਤੋਂ ਪੱਛਮ ਤੱਕ ਧਰਤੀ ਕੱਛੀ ਗਈ ਹੈ, ਆਦਮੀ ਵੇਖੇ ਗਏ ਹਨ, ਉਹਨਾਂ ਦੀਆਂ ਪੈਦਾਵਾਰਾਂ ਦਾ ਵਟਾਂਦਰਾ ਹੋ ਗਿਆ ਹੈ।

ਦੁਨੀਆ ਦੇ ਇੱਕ-ਜਾਨ ਹੋਣ ਦਾ ਯਕੀਨ ਖਿਲਰ ਰਿਹਾ ਹੈ। ਕੌਮਾਂ ਦਾ ਵੇਰਵਾ ਹਟ ਕੇ ਮਨੁੱਖਤਾ ਦੀ ਇੱਕੋ ਅਟੁਟ ਲੜੀ ਦਾ ਗਿਆਨ ਹੁੰਦਾ ਜਾ ਰਿਹਾ ਹੈ।

ਇਹ ਸਾਬਤ ਹੁੰਦਾ ਜਾ ਰਿਹਾ ਹੈ, ਕਿ ਜਿੰਨੇ ਮੁਲਕ ਦੁਨੀਆ ਵਿਚ ਗ਼ਰੀਬ ਹਨ, ਓਨੀ ਹੀ ਗ਼ਰੀਬੀ ਦਾ ਅਹਿਸਾਸ ਹਰ ਮੁਲਕ ਵਿਚ ਰਹੇਗਾ; ਜਿੰਨੇ ਮੁਲਕ ਦੁਨੀਆ ਵਿਚ ਗ਼ੁਲਾਮ ਹਨ, ਓਨਾ ਹੀ ਗ਼ੁਲਾਮੀ ਦਾ ਅਹਿਸਾਸ ਹਰ ਮੁਲਕ ਵਿਚ ਰਹੇਗਾ। ਗ਼ਰੀਬੀ ਤੇ ਗ਼ੁਲਾਮੀ ਵਿਚ ਵਬਾਈ ਖ਼ਾਸੀਅਤਾਂ ਹਨ।

ਓਦੋਂ ਤੱਕ ਮਨੁੱਖ ਪੂਰਨ ਆਜ਼ਾਦੀ ਤੇ ਪੂਰਨ ਖ਼ੁਸ਼ਹਾਲੀ ਮਹਿਸੂਸ ਨਹੀਂ ਕਰ ਸਕੇਗਾ, ਭਾਵੇਂ ਉਸ ਦੇ ਆਪਣੇ ਮੁਲਕ ਵਿਚ ਪੰਘਰੇ ਸੋਨੇ ਦੀਆਂ ਨਦੀਆਂ ਵੀ ਵਗਦੀਆਂ ਹੋਣ, ਜਦੋਂ ਤਕ ਦੁਨੀਆ ਉਤੇ ਇੱਕ ਵੀ ਆਦਮੀ ਗ਼ੁਲਾਮ ਤੇ ਗ਼ਰੀਬ ਹੈ।

ਜੀਵਨ ਵਿਚ ਤਸੱਲੀ ਲੱਭਣ ਵਾਲੇ ਦਾ ਦ੍ਰਿਸ਼ਟੀਕੋਣ ਸਰਬ-ਲੌਕਿਕ ਤੇ ਕੌਮਾਂਤਰੀ ਹੋਣਾ ਚਾਹੀਦਾ ਹੈ। ਆਪਣੇ ਫ਼ਿਰਕੇ ਦੀਆਂ ਲੋੜਾਂ ਉਤੇ ਜ਼ੋਰ ਦੇਣ ਵਾਲੇ, ਦੂਜਿਆਂ ਕੋਲੋਂ ਅਡਰੇ ਰਹਿਣ ਵਾਲੇ, ਆਪਣੇ ਹਮਵਤਨਾਂ ਵਿਚੋਂ ਕਈਆਂ

ਦੇ ਹੱਥੋਂ ਪਾਣੀ ਨਾ ਪੀਣ ਵਾਲੇ ਤਰਸ-ਯੋਗ ਹਨ। ਉਹਨਾਂ ਅਜੇ ਜ਼ਿੰਦਗੀ ਦੀ ਸਾਂਝ ਦਾ ਅਪਾਰ ਰਸ ਚੱਖਿਆ ਹੀ ਨਹੀਂ। ਉਹਨਾਂ ਦੇ ਚਿਹਰੇ ਹੀ ਇਸ ਗੱਲ ਦੀ ਗਵਾਹੀ ਹਨ।

## ਪਿਆਰ

ਪਿਆਰ, ਜ਼ਿੰਦਗੀ ਦਾ ਮੂਲ ਜਜ਼ਬਾ, ਏਕਤਾ ਦੀ ਗਵਾਹੀ ਹੈ, ਤੇ ਬ੍ਰਹਮੰਡ ਦੇ ਇਕ-ਜਾਨ ਹੋਣ ਦਾ ਸਬੂਤ ਹੈ। ਜਿਹੜਾ ਸੁਆਦ ਇਸ ਜਜ਼ਬੇ ਵਿਚ ਹੈ, ਉਹ ਹੋਰ ਕਿਸੇ ਵਿਚ ਨਹੀਂ। ਪਿਆਰ ਤੋਂ ਭਾਵ ਉਹ ਕੁਦਰਤੀ ਲਿੰਗ-ਖਿੱਚ ਨਹੀਂ, ਜਿਹੜੀ ਕੁਦਰਤ ਨੇ ਮੁਖ਼ਾਲਿਫ਼ ਲਿੰਗਾਂ ਵਿਚ ਰਚਾ ਕੇ ਰੱਖੀ ਹੋਈ ਹੈ। ਮੇਰਾ ਭਾਵ ਉਸ ਪਛਾਣ ਤੋਂ ਹੈ, ਜਿਹੜੀ ਜ਼ਿੰਦਗੀ ਦੇ ਰਾਹ ਉਤੇ ਤੁਰਦੇ ਸਾਥੀਆਂ ਦੀ ਸਾਨੂੰ ਆਉਂਦੀ ਰਹਿੰਦੀ ਹੈ, ਜਦੋਂ ਅਸੀਂ ਅਚਾਨਕ ਕਿਸੇ ਦੂਜੇ ਦੇ ਜੀਵਨ ਵਿਚ ਆਪਣੇ ਦਿਲ ਦੀ ਧੜਕਣ ਸੁਣ ਲੈਂਦੇ ਹਾਂ, ਆਪਣੀਆਂ ਰੀਝਾਂ, ਆਪਣੇ ਖ਼ਿਆਲਾਂ ਦਾ ਅਕਸ ਕਿਸੇ ਹਮਸਫ਼ਰ ਦੀਆਂ ਅੱਖਾਂ ਵਿਚ ਵੇਖ ਲੈਂਦੇ ਹਾਂ — ਭਾਵੇਂ ਉਹ ਇਸਤ੍ਰੀ ਹੋਵੇ, ਭਾਵੇਂ ਮਰਦ, ਤੇ ਭਾਵੇਂ ਹੈਵਾਨ।

ਇਹ ਜਜ਼ਬਾ ਮੋਖ਼ਸ਼ ਦੇਣ ਵਾਲਾ ਜਜ਼ਬਾ ਹੈ। ਜਦੋਂ ਪਿਆਰ-ਪਛਾਣ ਏਡੀ ਵਧ ਜਾਂਦੀ ਹੈ, ਕਿ ਆਪਣੇ ਆਲੇ-ਦੁਆਲੇ ਵਿਚ ਇਸਤ੍ਰੀ ਮਰਦ, ਪੰਛੀ ਹੈਵਾਨ, ਫੁੱਲ ਪੱਤੇ ਕੰਡੇ ਵਿਚ ਆਪਣੇ ਵਰਗਾ ਪ੍ਰੀਤ-ਭੁੱਖਾ ਕੰਮ ਆਉਣ ਦੀ ਚਾਹ ਨਾਲ ਤੀਬਰ ਹੋਇਆ ਦਿਲ ਧੜਕਦਾ ਸੁਣਾਈ ਦੇਣ ਲੱਗ ਪੈਂਦਾ ਹੈ, ਓਦੋਂ ਅਸਲੀ ਮੋਖ਼ਸ਼ ਪ੍ਰਾਪਤ ਹੋਈ ਭਾਸਦੀ ਹੈ। ਆਤਮਾ ਖੀਵੀ ਤੇ ਦਿਲ ਨਿਰਮਲ ਹੋ ਜਾਂਦੇ ਹਨ, ਘਿਰਣਾ ਨਹੀਂ ਰਹਿੰਦੀ, ਬਦਲੇ ਦੀ ਇੱਛਾ ਮੁੱਕ ਜਾਂਦੀ ਹੈ, ਚੰਗੇ ਮੰਦੇ ਇਕੋ ਜਿਹੀ ਹਮਦਰਦੀ ਦੇ ਹੱਕਦਾਰ ਜਾਪਣ ਲੱਗ ਪੈਂਦੇ ਹਨ।

ਜੀਵਨ-ਜਾਚ ਦਾ ਅਭਿਲਾਖੀ ਪਿਆਰ ਵਿਚੋਂ ਆਪਣਾ ਭਰੋਸਾ ਨਹੀਂ ਘਟਣ ਦੇਂਦਾ। ਜਦੋਂ ਜ਼ਿੰਦਗੀ ਵਿਚ ਪਿਆਰ ਦਾ ਜਜ਼ਬਾ ਮੋਟਾ ਤੇ ਖੁੰਢਾ ਹੋਣ ਲੱਗ ਪਵੇ, ਸਮਝੋ ਅਸੀਂ ਰਾਹ ਭੁੱਲ ਗਏ ਹਾਂ।

## ਮਜ਼੍ਹਬ

ਮਜ਼੍ਹਬ ਸੰਬੰਧੀ ਬੜੇ ਭੁਲੇਖੇ ਹਨ। ਇਹ ਭੁਲੇਖੇ ਫੋੜੇ ਵਾਂਗ ਪੀੜਤ ਹੋ ਗਏ ਹਨ। ਮੈਂ ਇਸ ਦੁਖਦੇ ਫੋੜੇ ਨੂੰ ਬਹੁਤੀ ਚੋਭ ਨਹੀਂ ਲਾਣਾ ਚਾਹੁੰਦਾ।

ਪਰ ਮੈਂ ਜੀਵਨ-ਜਾਚ ਦੇ ਅਭਿਲਾਖੀਆਂ ਨੂੰ ਸਾਫ਼ ਲਫ਼ਜ਼ਾਂ ਵਿਚ ਕਹਿਣਾ ਚਾਹੁੰਦਾ ਹਾਂ, ਕਿ ਉਹਨਾਂ ਦਾ ਕਲਿਆਣ ਨਾ ਮੰਦਰਾਂ ਵਿਚ ਹੈ, ਨਾ ਬੇ-ਸਮਝੇ ਰਟਣ ਤੇ ਰਸਮਾਂ ਵਿਚ। ਇਹ ਸਾਰੇ ਸਾਧਨ ਸਦੀਆਂ ਹੋਈਆਂ ਮਨੁੱਖ ਲਈ ਲਾਭਦਾਇਕ ਸਨ, ਪਰ ਹੁਣ ਇਹ ਆਪਣਾ ਸਾਰਥਕ ਸਮਾਂ ਬਿਤਾ ਚੁੱਕੇ ਹਨ; ਇਸ ਲਈ ਹੁਣ ਕੀਮਤੀ ਸਮੇਂ ਦੀ ਬਰਬਾਦੀ ਹਨ। ਅਸਲੀ ਮਜ਼ੂਬ ਆਪਣੀਆਂ ਗ਼ਰਜ਼ਾਂ ਤੋਂ ਉੱਚਾ ਹੋ ਕੇ ਬ੍ਰਹਮੰਡ ਨਾਲ ਇੱਕ-ਜਾਨ ਹੋਣ ਦਾ ਜਤਨ ਹੈ। ਹਮਦਰਦੀ, ਪਿਆਰ, ਪ੍ਰਸੰਸਾ, ਸਾਰਥਕਤਾ, ਇਸ ਮਜ਼ੂਬ ਦੀ ਇਬਾਦਤ ਹਨ। ਇਹ ਮਜ਼ੂਬ ਕੋਈ ਗੋਰਖ-ਧੰਦਾ ਨਹੀਂ, ਨਾ ਨਰਕ, ਨਾ ਸਵਰਗ ਹੈ।

ਮੈਂ ਜਾਣਦਾ ਹਾਂ, ਮੈਂ ਕਈ ਭਰਾਵਾਂ ਨੂੰ ਨਾਰਾਜ਼ ਕਰ ਰਿਹਾ ਹਾਂ। ਮੈਨੂੰ ਉਹਨਾਂ ਦੀ ਨਾਰਾਜ਼ਗੀ ਦਾ ਅਫ਼ਸੋਸ ਹੈ, ਪਰ ਜੋ ਕੁਝ ਮੈਂ ਵੇਖਦਾ ਹਾਂ, ਉਹ ਦੱਸਣਾ ਮੇਰਾ ਧਰਮ ਹੈ: ਮੈਂ ਵੇਖ ਰਿਹਾ ਹਾਂ ਕਿ ਮਜ਼ੂਬੀ ਨਿਯਮਾਵਲੀਆਂ ਅਸਲੀ ਮਜ਼ੂਬ ਦੀਆਂ ਬਾਧਕ ਹੋ ਰਹੀਆਂ ਹਨ। ਇੱਕ ਵੱਡੇ ਆਦਮੀ ਨੇ ਰਾਏ ਪ੍ਰਗਟ ਕੀਤੀ ਹੈ ਕਿ ਦੁਨੀਆ ਵਿਚ ਜਿਹੜੇ ਅਤਿਅੰਤ ਸੁਖਾਵੇਂ ਤੇ ਮਨ-ਪਸੰਦ ਆਦਮੀ ਤੇ ਇਸਤ੍ਰੀਆਂ ਉਹਦੀ ਪਛਾਣ ਵਿਚ ਆਏ ਹਨ, ਉਹ ਕਿਸੇ ਮਜ਼ੂਬ ਨਾਲ ਸੰਬੰਧਤ ਨਹੀਂ ਸਨ।

ਬੇਸ਼ੱਕ ਨਿੱਡਰ ਹੋ ਕੇ ਨਰਾਤੇ, ਸਰਾਧ, ਨਰਕ, ਸੁਰਗ, ਜੂਨਾਂ ਆਦਿ ਦੇ ਜਾਲਿਆਂ ਨੂੰ ਇਕਦਮ ਸਾਫ਼ ਕਰ ਦਿਓ। ਸਾਧੂ ਸੰਤਾਂ, ਪੀਰਾਂ ਫ਼ਕੀਰਾਂ, ਸਭਨਾਂ ਕੋਲੋਂ ਆਪਣੇ ਆਪ ਨੂੰ ਸੁਤੰਤਰ ਕਰ ਲਵੋ। ਕੋਈ ਸੁਖਣਾ ਨਾ ਸੁਖੋ, ਕਿਸੇ ਬ੍ਰਿਛ ਨੂੰ ਟਾਕੀਆਂ ਨਾ ਬੰਨ੍ਹੋ, ਨਾ ਕਲਸਾਂ ਉਤੇ ਸੋਨਾ ਚਾੜ੍ਹੋ। ਤੁਹਾਡਾ ਠਾਕਰ ਤੁਹਾਡਾ ਗੁਆਂਢੀ ਹੈ, ਤੁਹਾਡਾ ਮੰਦਰ ਤੁਹਾਡਾ ਆਪਣਾ ਦਿਲ ਹੈ, ਤੁਹਾਡੀ ਇਬਾਦਤ ਚੰਗਿਆਂ ਬਣਨ ਦਾ ਜਤਨ ਹੈ।

ਬਾਕੀ ਸਭ ਕੁਝ ਜੇ ਭੁਲਾ ਸਕਦੇ ਹੋ ਤਾਂ ਭੁੱਲ ਜਾਓ। ਲੋਕ ਇਸ ਨੂੰ ਸ਼ੈਤਾਨੀਅਤ ਆਖਣਗੇ, ਪਰ ਇਹੀ ਅਸਲੀ ਰੂਹਾਨੀਅਤ ਹੈ ਤੇ ਇੱਕ ਦਿਨ ਏਸੇ ਨੇ ਪਰਵਾਨ ਹੋਣਾ ਹੈ। ਬਿਲਕੁਲ ਨਾ ਭਟਕੋ। ਰੋਸ਼ਨੀ ਦਾ ਹੜ੍ਹ ਆ ਰਿਹਾ ਹੈ, ਇਹ ਵਿਤਕਰਿਆਂ ਦੇ ਪਰਦੇ ਪਾਟ ਜਾਣਗੇ, ਮਨੁੱਖ ਮਨੁੱਖ ਨੂੰ ਮਿਲ ਕੇ ਗਦਗਦ ਹੋ ਜਾਏਗਾ।

ਇਹ ਸਚਿਦਾਨੰਦ ਦਾ ਮੇਲ ਹੋਵੇਗਾ।

## ਰੱਬ

ਬੇਸ਼ੱਕ ਰੱਬ ਅੱਗੇ ਤੁਸੀਂ ਇਹੋ ਜਿਹੀਆਂ ਪ੍ਰਾਰਥਨਾਵਾਂ ਨਾ ਕਰੋ ਕਿ ਉਹ ਲੜਾਈ ਬੰਦ ਕਰ ਦੇਵੇ, ਜਾਂ ਤੁਹਾਡੇ ਕਿਸੇ ਅਜ਼ੀਜ਼ ਦੀ ਉਮਰ ਵਧਾ ਦੇਵੇ, ਜਾਂ ਤੁਹਾਡੇ ਮੁਲਕ ਨੂੰ ਆਜ਼ਾਦੀ ਦੇ ਦੇਵੇ।

ਜੇ ਰੱਬ ਸੱਚੀ ਮੁੱਚੀ ਰੱਬ ਹੈ, ਤਾਂ ਉਹਨੂੰ ਉਹਦਾ ਫ਼ਰਜ਼ ਯਾਦ ਕਰਾਣ ਦੀ ਥਾਂ ਸਾਨੂੰ ਆਪਣਾ ਫ਼ਰਜ਼ ਚੇਤੇ ਰੱਖਣਾ ਚਾਹੀਦਾ ਹੈ।

ਰੱਬ ਦੀ ਇਬਾਦਤ ਹਰਗਿਜ਼ ਉਸ ਦਾ ਭਜਨ ਨਹੀਂ ਹੋ ਸਕਦਾ। ਉਸ ਨੂੰ ਸਾਡੇ ਭਜਨ ਦੀ ਪਰਵਾਹ ਨਹੀਂ। ਉਸ ਦੀ ਅਸਲ ਇਬਾਦਤ ਇਹੀ ਹੈ, ਕਿ ਦੁਨੀਆ ਵਿਚੋਂ ਜਹਾਲਤ, ਗ਼ਰੀਬੀ, ਕਠੋਰਤਾ, ਕਸ਼ਟ ਦੂਰ ਕੀਤੇ ਜਾਣ, ਆਦਮੀ ਨੂੰ ਆਦਮੀ ਨਾਲ ਮਿਲਾਇਆ ਜਾਏ, ਇਸ ਦੇ ਦਿਲੋਂ ਮੌਤ ਦਾ ਸਹਿਮ ਹਟਾ ਕੇ ਇਹਨੂੰ ਨਿਡਰ ਕੀਤਾ ਜਾਏ। ਦੁਨੀਆ ਵਿਚੋਂ ਘਿਰਣਾ, ਬਦਲੇ, ਦੁਸ਼ਮਣੀ ਦੀ ਅਗਨੀ ਘਟਾ ਕੇ ਪਿਆਰ ਦੀ ਠੰਡ ਪਾਈ ਜਾਵੇ।

ਜਿਹੜੇ ਲੋਕ ਘਿਰਣਾ ਦਾ ਪਰਚਾਰ ਕਰਦੇ ਹਨ, ਰੱਬ ਦੇ ਨਾਂ ਉਤੇ ਵਿੰਨ੍ਹਵੀਆਂ ਗੱਲਾਂ ਆਖਦੇ ਹਨ, ਮੱਥੇ ਤੀਉੜੀਆਂ ਪਾਂਦੇ ਹਨ, ਉਹ ਰੱਬ ਤੋਂ ਬਿਲਕੁਲ ਅਨਜਾਣ ਹਨ, ਭਾਵੇਂ ਉਹ ਉਸ ਦੇ ਅਟੱਲ ਵਿਸ਼ਵਾਸ ਦੇ ਦਾਅਵੇ ਕਰਦੇ ਹੋਣ। ਰੱਬ ਦੇ ਵਿਸ਼ਵਾਸ ਦੇ ਪਹਿਲੇ ਚਿੰਨ੍ਹ ਮਿੱਠੀ ਬੋਲੀ, ਮਿੱਠੀ ਨਜ਼ਰ, ਮਿੱਠੀ ਝਾਤੀ, ਮਿੱਠੀ ਹਮਦਰਦੀ ਹਨ।

ਕਦੇ ਭੁਲੇਖਾ ਨਾ ਖਾਣਾ। ਰੱਬ ਨਿਰੇ ਵਿਸ਼ਵਾਸ ਦੇ ਦਾਅਵਿਆਂ ਨਾਲ ਜਾਚਕ ਦੇ ਜੀਵਨ ਵਿਚ ਨਹੀਂ ਆ ਸਮਾਂਦਾ, ਰੱਬ ਜੀਵਨ ਦੇਂਦਾ ਹੈ ਤੇ ਉਸੇ ਜੀਵਨ ਦੀ ਜਾਚ ਲਈ ਇਹ ਸਿਫ਼ਾਰਸ਼ਾਂ ਹਨ।

## ਮੌਤ

ਮੌਤ ਸੰਬੰਧੀ ਵੀ ਬੜੇ ਡਰ ਸਾਡੇ ਸੁਭਾ ਵਿਚ ਧਸਾ ਦਿੱਤੇ ਗਏ ਹਨ, ਮੌਤ ਨੂੰ ਘਿਨੌਣਾ ਤੇ ਡਰਾਉਣਾ ਬਣਾ ਕੇ ਸਿਰ ਉਤੇ ਸਦਾ ਲਟਕਦੀ ਤਲਵਾਰ ਬਣਾ ਦਿੱਤਾ ਗਿਆ ਹੈ। ਮੌਤ ਨੂੰ ਬੜਾ ਔਖਾ ਸਮਾਂ ਦੱਸਿਆ ਗਿਆ ਹੈ, ਪਰ ਮੌਤ ਕਦੇ ਕਿਸੇ ਨੂੰ ਜਾਪਦੀ ਤਕ ਨਹੀਂ। ਬਹੁਤੇ ਲੋਕ ਮਰਨ ਤੋਂ ਪਹਿਲਾਂ ਬੇਹੋਸ਼ ਹੋ ਜਾਂਦੇ ਹਨ।

ਮੌਤ ਦੇ ਬਾਅਦ ਮੈਂ ਕਿਸੇ ਸਜ਼ਾ ਜਾਂ ਤਕਲੀਫ਼ ਦਾ ਕਿਆਸ ਨਹੀਂ ਕਰ

ਸਕਦਾ। ਮੌਤ ਮੈਨੂੰ ਦਾਹੀ ਨੂੰ ਹੱਥ ਲਾਣ ਵਰਗੀ ਤਸੱਲੀ ਜਾਪਦੀ ਹੈ। ਔਖੀ ਸੁਖਾਲੀ ਸ਼ਤਰੰਜ ਦੀ ਬਾਜ਼ੀ ਮੁਕਾ ਕੇ ਬਸਾਤ ਦਾ ਸਾਂਭ ਲੈਣਾ ਭਾਸਦਾ ਹੈ।

ਮੌਤ ਡਰਾਉਣੀ ਹੋਣ ਦੀ ਥਾਂ ਜ਼ਿੰਦਗੀ ਦੀ ਅੰਤਮ ਆਸ ਖ਼ਿਆਲ ਕੀਤੀ ਜਾ ਸਕਦੀ ਹੈ; ਜਦੋਂ ਇਸ ਜੀਵਨ ਦੀ ਸਲੇਟ ਉਤੇ ਚੀਂਧੜੇ ਮੀਂਧੜੇ ਹਿੰਸੇ ਸਭ ਮਿਟਾ ਦਿੱਤੇ ਜਾਣਗੇ, ਖਿੱਚੋਤਾਣ ਖ਼ਤਮ ਹੋ ਜਾਏਗੀ, ਸਾਰੇ ਕਰਜ਼ੇ ਸਾਫ਼ ਕਰ ਦਿੱਤੇ ਜਾਣਗੇ, ਸਭ ਨਾਕਾਮਯਾਬੀਆਂ ਦਾ ਭਾਰ ਇਕਦਮ ਆਤਮਾ ਉਤੋਂ ਉਤਰ ਜਾਏਗਾ।

ਮੌਤੋਂ ਬਾਅਦ ਸਰੀਰ ਦੀ ਅੰਤਮ ਕਿਰਿਆ ਵੀ ਬੜੀ ਸੁਹਣੀ ਬਣਾ ਦੇਣੀ ਚਾਹੀਦੀ ਹੈ। ਨਾ ਕੋਈ ਕਿਰਿਆ, ਨਾ ਕੋਈ ਰਸਮ, ਨਾ ਗੰਗਾ ਵਿਚ ਫੁੱਲ ਸੁੱਟਣ ਦੀ ਖੇਚਲ, ਨਾ ਕਸਬੀ ਭਾਈਆਂ ਪਾਂਧਿਆਂ ਕੋਲੋਂ ਅਰਦਾਸਾਂ, ਨਾ ਮੰਦਰਾਂ ਵਿਚ ਭੋਗ ਤੇ ਪ੍ਰਾਰਥਨਾਵਾਂ। ਜੇਡੀ ਖ਼ੁਸ਼ਨੁਮਾਈ ਨਾਲ ਸਰੀਰ ਨੂੰ ਕੁਦਰਤ ਦੇ ਤੱਤਾਂ ਨਾਲ ਰਲਾਇਆ ਜਾ ਸਕੇ, ਰਲਾ ਦਿੱਤਾ ਜਾਏ। ਸਿਵਾਏ ਸੰਸਕਾਰ ਕਰਨ ਜਾਂ ਦਫ਼ਨਾਣ ਦੇ, ਹੋਰ ਕੋਈ ਹੋਰ ਖ਼ਰਚ ਨਾ ਕੀਤਾ ਜਾਏ, ਸਿਰਫ਼ ਤਿੰਨ ਦਿਨ ਤਕ, ਸਾਂਝ ਵਾਲੇ ਹਮਦਰਦੀ ਪਰਗਟ ਕਰਨ ਆਉਣ। ਉਸ ਦੇ ਬਾਅਦ ਜ਼ਿੰਦਗੀ ਦਾ ਰੋਜ਼ਾਨਾ ਪਰਵਾਹ ਵਗਦਾ ਜਾਏ। ਕੋਈ ਸੋਗੀ ਕਪੜੇ ਨਾ ਪਹਿਨੇ ਜਾਣ, ਕੋਈ ਸੋਗੀ ਦਿਨ ਨਾ ਮਨਾਇਆ ਜਾਏ। ਵਿਛੜੇ ਹੋਏ ਅਜ਼ੀਜ਼ ਦੀ ਯਾਦ ਦਿਲਾਂ ਵਿਚ ਰੱਖੀ ਹੋਈ ਬੜਾ ਅਸਰ ਪਾਂਦੀ ਹੈ।

## ਰੰਜ ਤੇ ਖ਼ੁਸ਼ੀਆਂ

ਰੰਜ ਤੋਂ ਨਿਰਾਸ ਹੋਣ ਦੀ ਲੋੜ ਨਹੀਂ। ਖ਼ੁਸ਼ੀਆਂ ਨਾਲੋਂ ਵੀ ਰੰਜ ਬੜੇ ਬੜੇ ਜ਼ਰੂਰੀ ਹਨ। ਹਰੇਕ ਖ਼ੁਸ਼ੀ ਰੰਜ ਦੇ ਪੇਟ ਵਿਚੋਂ ਜੰਮਦੀ ਹੈ। ਖ਼ੁਸ਼ੀ ਕੁਝ ਵੀ ਨਹੀਂ, ਸਿਰਫ਼ ਕਿਸੇ ਔਖਿਆਈ ਨੂੰ ਨਜਿੱਠ ਲੈਣਾ ਹੈ। ਇਸ ਲਈ ਬਹੁਤੀਆਂ ਖ਼ੁਸ਼ੀਆਂ ਮੰਗਣ ਵਾਲੇ ਨੂੰ ਬਹੁਤੀਆਂ ਔਖਿਆਈਆਂ ਵਿਚੋਂ ਲੰਘਣਾ ਜ਼ਰੂਰੀ ਹੁੰਦਾ ਹੈ। ਖ਼ੁਸ਼ੀਆਂ ਧਨ ਨਾਲ ਨਹੀਂ ਮਿਲਦੀਆਂ, ਨਾ ਵਿਰਾਸਤ ਵਿਚ ਮਿਲਦੀਆਂ ਹਨ, ਰਾਜੇ ਵੀ ਖ਼ੁਸ਼ ਨਹੀਂ ਹੁੰਦੇ। ਖ਼ੁਸ਼ੀ ਇੱਕ ਅਹਿਸਾਸ ਹੈ। ਕੋਈ ਸਵਾਲ ਕੱਢ ਲਵੋ, ਕੋਈ ਗੁੰਝਲ ਖੋਲ੍ਹ ਲਵੋ, ਕੋਈ ਖਾਈ ਟੱਪ ਲਵੋ, ਕਿਸੇ ਸਿਖਰ ਉਤੇ ਚੜ੍ਹ ਜਾਓ।

ਜੇ ਖ਼ੁਸ਼ੀਆਂ ਦੇ ਜਾਚਕ ਹੋ ਤਾਂ ਔਖਿਆਈਆਂ ਤੋਂ ਨਾ ਘਬਰਾਓ। ਜੇ

ਉਸਤਤ ਚਾਹੁੰਦੇ ਹੋ ਤਾਂ ਆਪਣੀ ਨਿੰਦਿਆ ਤੋਂ ਮੂੰਹ ਨਾ ਭੁਆਓ, ਜੇ ਅਮਨ ਚਾਹੁੰਦੇ ਹੋ, ਤਾਂ ਕਈ ਵਾਰੀ ਅਮਨ ਟੁੱਟਿਆਂ ਨਿਰਾਸ ਨਾ ਹੋਵੋ।

## ਗਿਆਨ

ਜੀਵਨ-ਜਾਚ ਲਈ ਗਿਆਨ ਦਾ ਪ੍ਰਕਾਸ਼ ਲੋੜੀਂਦਾ ਹੈ। ਅੰਧ-ਵਿਸ਼ਵਾਸ ਗਿਆਨ ਦਾ ਬਾਧਕ ਹੈ। ਜਾਣਨ ਦਾ ਜਤਨ ਕਰੋ। ਮੁਤਾਲਿਆ ਕਰੋ, ਖੋਜੋ, ਅੱਖਾਂ ਖੋਲ੍ਹ ਕੇ ਵੇਖੋ। ਕਿਸੇ ਉਸ ਰਾਹਨੁਮਾ ਦੇ ਪਿਛੇ ਨਾ ਤੁਰੋ ਜਿਹੜਾ ਤੁਹਾਡੀਆਂ ਅੱਖੀਆਂ ਉਤੇ ਪੱਟੀਆਂ ਬੰਨ੍ਹ ਕੇ ਤੁਹਾਨੂੰ ਨਾਲ ਲਿਜਾਣਾ ਚਾਹੇ। ਇਸ ਜ਼ਿੰਦਗੀ ਵਿਚ ਉਹੀ ਕੁਝ ਤੁਹਾਡਾ ਹੈ ਜੋ ਤੁਸੀਂ ਆਪਣੀ ਅਕਲ ਨਾਲ ਪਰਖ ਲਿਆ ਹੈ, ਬਾਕੀ ਸਭ ਹਨੇਰਾ ਹੈ।

ਅੰਤ ਵਿਚ, ਅਗਾਂਹ ਤੱਕੋ ਤੇ ਅਗਾਂਹ ਵਧੋ। ਜੋ ਹੋ ਗਿਆ ਸੋ ਚੰਗਾ ਸੀ, ਪਰ ਜੋ ਹੋ ਸਕਦਾ ਹੈ, ਉਹ ਉਸ ਤੋਂ ਵੀ ਚੰਗੇਰਾ ਹੋਵੇਗਾ। ਪਿਛਲੇ ਸਮੇਂ ਨੇ ਆਪਣਾ ਧਰਮ ਨਿਭਾਇਆ, ਇਸ ਸਮੇਂ ਦਾ ਧਰਮ ਆਪਣਾ ਹੈ। ਬਜ਼ੁਰਗਾਂ ਦਾ ਸਤਕਾਰ ਕਰੋ, ਉਹਨਾਂ ਨੂੰ ਗਿਆਨ-ਪੌੜੀ ਦੇ ਸਤਕਾਰ-ਯੋਗ ਡੰਡੇ ਸਮਝੋ, ਪਰ ਪੈਰ ਸਦਾ ਅਗਲੇ ਡੰਡੇ ਉਤੇ ਰੱਖੋ।

ਮੈਂ ਜਾਣਦਾ ਹਾਂ ਕਿ ਉਪਰਲੀਆਂ ਸਤਰਾਂ ਵਿਚ ਕਈ ਗੱਲਾਂ ਹਨ ਜਿਹੜੀਆਂ ਅੱਗੇ ਵੀ ਲਿਖੀਆਂ ਜਾ ਚੁੱਕੀਆਂ ਹਨ, ਪਰ ਇਹ ਉਹ ਵਿਸ਼ਾ ਹੈ ਜਿਸ ਵਿਚ ਵਾਰ ਵਾਰ ਦੁਹਰਾਣ ਦੀ ਸਦਾ ਗੁੰਜਾਇਸ਼ ਹੈ। ਜੀਵਨ ਦੇ ਹਰ ਭਾਗ ਦੀ ਜਾਚ ਹੈ, ਤੇ ਸਿਖੀ ਜਾ ਸਕਦੀ ਹੈ, ਤੇ ਸਿਖਣ ਲਈ ਕਈ ਗੱਲਾਂ ਦੁਹਰਾਈ ਮੰਗਦੀਆਂ ਹਨ।



# ਵਕਤ ਦੀ ਕਦਰ

ਕਹਿੰਦੇ ਹਨ, "ਵਕਤ ਧਨ ਹੈ"। ਕੇਡੀ ਠੀਕ ਕਹਾਵਤ ਹੈ। ਦੁਨੀਆ ਜਦੋਂ ਪੈਦਾ ਹੋਈ ਸੀ, ਖਾਰੇ ਪਾਣੀਆਂ ਤੇ ਸੁੱਕੇ ਪੱਥਰਾਂ ਦੀ ਇੱਕ ਬੇ-ਮੁਰਾਦ ਜਿਹੀ ਧਰਤੀ ਸੀ, ਇਹਦੇ ਹੀਰੇ ਤੇ ਚਾਂਦੀ ਸੋਨੇ ਅਜਿਹੀਆਂ ਕੁੰਦਰਾਂ ਵਿਚ ਕੈਦ ਸਨ ਕਿ ਕਰੋੜਾਂ ਵਰ੍ਹੇ ਉਹਨਾਂ ਦਾ ਭੇਤ ਨਹੀਂ ਸੀ ਢੂੰਡਿਆ ਜਾ ਸਕਿਆ।

ਜਦੋਂ ਮਨੁੱਖ ਪਰਗਟ ਹੋਇਆ ਤੇ ਇਹਦੇ ਦਿਮਾਗ਼ ਵਿਚ ਬੁੱਧੀ ਦੀ ਜੋਤ ਜਗੀ, ਤਾਂ ਧਰਤੀ ਦੀਆਂ ਹਨੇਰੀਆਂ ਕੁੰਦਰਾਂ ਉਜਲੀਆਂ ਹੋਣ ਲੱਗ ਪਈਆਂ। ਉਹ ਅਮੁੱਕ ਧਨ ਇਹਦੀ ਨਜ਼ਰੀਂ ਪਿਆ ਕਿ ਜਿਥੇ ਕਰੋੜਾਂ ਵਰ੍ਹੇ ਅਣਪੁੱਛਿਆਂ ਬੀਤ ਗਏ ਸਨ, ਓਥੇ ਅੱਜ ਇਹਨੂੰ ਘੜੀਆਂ ਦਾ ਲਾਲਚ ਹੋ ਗਿਆ। ਹਰੇਕ ਪਲ, ਹਰੇਕ ਘੜੀ ਨਾਲ ਕੋਈ ਨਾ ਕੋਈ ਹੀਰਾ ਜਾਂ ਪੰਨਾ ਏਸ ਭੰਡਾਰ ਵਿਚੋਂ ਚੁੱਕ ਕੇ ਆਪਣਾ ਬਣਾਇਆ ਜਾ ਸਕਦਾ ਸੀ। ਇਹ ਭੰਡਾਰ ਅਮੁੱਕ ਹੈ, ਪਰ ਏਥੋਂ ਚੁੱਕ ਓਨਾ ਹੀ ਕੋਈ ਸਕਦਾ ਹੈ, ਜਿੰਨੀਆਂ ਘੜੀਆਂ ਉਹਦੇ ਕੋਲ ਹੁੰਦੀਆਂ ਹਨ।

ਘੜੀਆਂ ਹੀ ਏਸ ਲਈ ਹੀਰੇ ਹਨ, ਘੜੀਆਂ

ਹੀ ਸੋਨਾ ਹੈ। ਘੜੀਆਂ ਹੀ ਉਹ ਸਾਡੀਆਂ ਪੇਟੀਆਂ ਹਨ ਜਿਨ੍ਹਾਂ ਵਿਚ ਇਹ ਧਨ ਆਪਣੇ ਲਈ ਅਸੀਂ ਇਕੱਠਾ ਕਰ ਸਕਦੇ ਹਾਂ। ਜਿਦ੍ਹੇ ਕੋਲ ਇਹ ਪੇਟੀਆਂ ਨਹੀਂ, ਉਸ ਨੂੰ ਏਸ ਖ਼ਜ਼ਾਨੇ ਵਿਚੋਂ ਖ਼ਾਲੀ ਹੱਥ ਲੰਘ ਜਾਣਾ ਪੈਂਦਾ ਹੈ। ਉਹਦੇ ਸਾਹਮਣੇ ਲੋਕ ਪੇਟੀਆਂ ਭਰੀ ਜਾਂਦੇ ਹਨ ਪਰ ਉਹ ਆਪਣੇ ਖ਼ਾਲੀ ਹੱਥਾਂ ਵਿਚ ਅਰਮਾਨ ਹੀ ਭਰਦਾ ਰਹਿੰਦਾ ਹੈ।

ਬਿਲਕੁਲ ਠੀਕ, ਕਿ ਵਕਤ ਧਨ ਹੈ। ਖਾਰੇ ਪਾਣੀਆਂ ਤੇ ਸੁੱਕੇ ਪੱਥਰਾਂ ਦੀ ਧਰਤੀ ਅੱਜ ਮਿੱਠਾ ਗੁਲਜ਼ਾਰ ਬਣੀ ਪਈ ਹੈ, ਮਾਇਆ ਨਾਲ ਖ਼ਜ਼ਾਨੇ ਭਰੇ ਪਏ ਹਨ, ਦੁੱਧ ਦੀਆਂ ਨਦੀਆਂ ਵਗ ਸਕਦੀਆਂ ਹਨ, ਅਨਾਜ ਦੇ ਅੰਬਾਰਾਂ ਦੀਆਂ ਚੋਟੀਆਂ ਅਸਮਾਨ ਨਾਲ ਲੱਗਦੀਆਂ ਹਨ, ਸਵਰਗ ਨੂੰ ਮਾਤ ਕਰਨ ਵਾਲੇ ਮਹਿਲ ਹਨ, ਹੂਰਾਂ ਨੂੰ ਸ਼ਰਮਾਣ ਵਾਲਾ ਹੁਸਨ ਹੈ।

ਇਹ ਸਾਰਾ ਧਨ ਧਰਤੀ ਦੇ ਤਹਿਖ਼ਾਨਿਆਂ ਵਿਚੋਂ ਵਕਤ ਦੀਆਂ ਪੇਟੀਆਂ ਵਿਚ ਬੰਦ ਕਰ ਕੇ ਉਪਰ ਲਿਆਇਆ ਗਿਆ ਹੈ। ਉਹਨਾਂ ਆਦਮੀਆਂ ਤੇ ਇਸਤ੍ਰੀਆਂ ਨੇ ਆਂਦਾ ਹੈ, ਜਿਹੜੇ ਖਾਣਾ, ਸੌਣਾ, ਪਹਿਨਣਾ ਭੁਲ ਗਏ ਤੇ ਆਪਣੀਆਂ ਘੜੀਆਂ ਨੂੰ ਧਨ ਨਾਲ ਭਰ ਕੇ ਲੋਕਾਂ ਦੀ ਵਰਤੋਂ ਲਈ ਭੇਟ ਕਰਦੇ ਰਹੇ। ਜਦੋਂ ਸਾਥੀ ਸੁੱਤੇ ਹੋਏ ਸਨ, ਜਾਂ ਦਾਅਵਤਾਂ ਉਤੇ ਬੈਠੇ ਸ਼ਰਾਬਾਂ ਪੀ ਰਹੇ ਤੇ ਐਸ਼ ਕਰਦੇ ਸਨ, ਓਦੋਂ ਫ਼ੋਰਡ ਤੇ ਐਡੀਸਨ ਆਪਣੇ ਖੋਜ-ਕਮਰਿਆਂ ਵਿਚ ਦੋ ਦੋ ਦਿਨ ਦੀਆਂ ਅਨੀਂਦੀਆਂ ਅੱਖਾਂ ਨਾਲ ਭੁੱਖੇ, ਤਿਹਾਏ, ਤਜਰਬੇ ਕਰਦੇ ਹੁੰਦੇ ਸਨ। ਸਾਰੀਆਂ ਸੁਖ-ਵਧਾਊ ਕਾਢਾਂ, ਰੇਲਾਂ, ਹਵਾਈ ਜਹਾਜ਼, ਸਮੁੰਦਰੀ ਬੇੜੇ, ਮੋਟਰਾਂ, ਤਾਰਾਂ, ਪੁੱਲ ਤੇ ਨਹਿਰਾਂ ਉਹਨਾਂ ਦੀ ਕਿਰਤ ਹਨ, ਜਿਨ੍ਹਾਂ ਆਪਣੀ ਇੱਕ ਇੱਕ ਘੜੀ ਨੂੰ ਏਸ ਤਰ੍ਹਾਂ ਵਰਤਿਆ ਹੈ ਜਿਸ ਤਰ੍ਹਾਂ ਕੋਈ ਸਿਆਣਾ ਸੌਦਾਗਰ ਆਪਣੇ ਧਨ ਨੂੰ ਵਰਤਦਾ ਹੈ।

ਵਕਤ ਹੀ ਧਨ ਹੈ। ਜਿਸ ਨੇ ਇਹ ਸਚਿਆਈ ਪਰਖ ਲਈ, ਉਹ ਫੇਰ ਨਾ ਆਪਣੀ ਹੀ ਕੋਈ ਘੜੀ ਗੁਆਂਦਾ ਹੈ ਤੇ ਨਾ ਦੂਜੇ ਦੀ। ਉਹਨੂੰ ਵਕਤ ਭਾਰਾ ਨਹੀਂ ਜਾਪਦਾ, ਉਹ ਇਹ ਨਹੀਂ ਕਹਿੰਦਾ, "ਜੋ ਦਮ ਲੰਘ ਗਿਆ, ਵਾਹ ਵਾਹ", ਉਹਦੀ ਚਾਲ ਤਿੱਖੀ ਹੋ ਜਾਂਦੀ ਹੈ, ਉਹ ਸਵੇਰੇ ਮੰਜੇ ਉਤੇ ਪਾਸੇ ਨਹੀਂ ਮਾਰਦਾ, ਉਹ ਦੁਪਹਿਰੀਂ ਘੁਰਾੜੇ ਨਹੀਂ ਮਾਰਦਾ, ਉਹ ਤਾਸ਼ ਨਹੀਂ ਖੇਡ ਸਕਦਾ, ਉਹ ਗੱਪਾਂ ਤੋਂ ਕਾਹਲਾ ਪੈ ਜਾਂਦਾ ਹੈ।

ਜਿਸ ਕੌਮ ਵਿਚ ਵਕਤ ਦੀ ਕਦਰ ਨਹੀਂ, ਉਹ ਹਮੇਸ਼ਾਂ ਗ਼ਰੀਬ ਰਹੇਗੀ।

ਚੁਸਤੀ ਦੀ ਸਭ ਤੋਂ ਚੰਗੀ ਸਹਾਇਤਾ ਲਈ ਖੁੱਲ੍ਹੀ ਹਵਾ ਦੀ ਆਦਤ ਬਚਪਨ ਤੋਂ ਹੀ ਪਾਈ ਜਾਏ। ਦਰਵਾਜ਼ੇ, ਬਾਰੀਆਂ, ਰੋਸ਼ਨਦਾਨ ਜਿੰਨਾ ਚਿਰ ਖੁੱਲ੍ਹੇ ਰਖੇ ਜਾ ਸਕਣ ਰਖੇ ਜਾਣ। ਗਰਮੀਆਂ ਵਿਚ ਗਰਮ ਹਵਾ ਤੇ ਸਰਦੀਆਂ ਵਿਚ ਠੰਢੀ ਹਵਾ, ਦੋਵੇਂ ਹਵਾਵਾਂ ਚੰਗੀਆਂ ਹਨ। ਖੁੱਲ੍ਹੀਆਂ ਬਾਰੀਆਂ ਅੰਦਰ ਸੌਂਵੋਂ, ਮੂੰਹ ਨੰਗਾ ਰਖ ਕੇ ਸੌਂਵੋਂ। ਜਦੋਂ ਮੌਕਾ ਮਿਲੇ, ਬਾਹਰ ਆਕਾਸ਼ ਹੇਠਾਂ ਕੰਮ ਕਰੋ, ਛੁੱਟੀ ਵਾਲੇ ਦਿਨ ਬਹੁਤਾ ਦਿਰ ਆਕਾਸ਼ ਹੇਠਾਂ ਰਹਿਣ ਦਾ ਜਤਨ ਕਰੋ — ਭਾਵੇਂ ਧੁੱਪ ਹੋਵੇ, ਭਾਵੇਂ ਪਾਲਾ ਪਵੇ, ਭਾਵੇਂ ਮੀਂਹ ਵਰ੍ਹਦਾ ਹੋਵੇ। ਖੁੱਲ੍ਹੀ ਹਵਾ ਅਨੰਤ ਤੇ ਬੰਦੇ ਵਿਚਾਲੇ ਤਣੀ ਇੱਕ ਲੜੀ ਹੈ, ਜਿਸ ਲੜੀ ਰਾਹੀਂ ਸੀਮਤ ਵਿਅੱਕਤੀ ਅਨੰਤ ਨਾਲ ਜੁੜ ਜਾਂਦਾ ਹੈ।

ਇਸ ਲਈ ਜਿੰਨੇ ਘੰਟੇ ਤੁਸੀਂ ਆਕਾਸ਼ ਹੇਠਾਂ ਰਹਿ ਸਕਦੇ ਹੋ, ਰਹੋ। ਇਹ ਆਦਤ ਤੁਹਾਡੇ ਜੀਵਨ ਵਿਚ ਆਕਾਸ਼ੀ ਸਿਫ਼ਤਾਂ ਪੈਦਾ ਕਰੇਗੀ, ਇਹ ਤੁਹਾਨੂੰ ਬ੍ਰਹਿਮੰਡ ਨਾਲ ਏਕਤਾ ਦਾ ਅਹਿਸਾਸ ਦੇਵੇਗੀ, ਇਹ ਤੁਹਾਡੇ ਚਿਹਰੇ ਉਤੇ ਆਕਾਸ਼ ਦੀ ਡੂੰਘਾਈ ਤੇ ਅਨੰਤ ਦੀ ਨਿਰਮਲਤਾ ਲਿਆਵੇਗੀ।

ਪੰਛੀਆਂ ਵਿਚ ਬੀਮਾਰੀਆਂ ਕਿਉਂ ਘਟ ਹਨ ? ਪੰਛੀਆਂ ਦੀ ਆਬਾਦੀ ਅਣਗਿਣਤ ਹੈ। ਸਾਡੇ ਦੁਆਲੇ ਮਨੁੱਖਾਂ ਨਾਲੋਂ ਬਹੁਤੇ ਪੰਛੀ ਉਡਦੇ ਹਨ। ਇਹਨਾਂ ਦੀਆਂ ਲਾਸ਼ਾਂ ਸਾਨੂੰ ਪਈਆਂ ਕਦੇ-ਕਦਾਈਂ ਮਿਲਦੀਆਂ ਹਨ। ਬੀਮਾਰ ਪੰਛੀ ਕਦੇ ਕਿਸੇ ਵਿਰਲੇ ਨੂੰ ਹੀ ਨਜ਼ਰੀਂ ਆਇਆ ਹੋਵੇਗਾ, ਕਿਉਂਕਿ ਇਹ ਆਕਾਸ਼ ਵਿਚ ਰਹਿੰਦੇ ਹਨ। ਇਹਨਾਂ ਦੇ ਆਲ੍ਹਣਿਆਂ ਵਿਚ ਵੀ ਆਕਾਸ਼ ਬਹੁਤਾ ਹੁੰਦਾ ਹੈ। ਬਹੁਤਿਆਂ ਦੇ ਆਲ੍ਹਣੇ ਹੁੰਦੇ ਹੀ ਨਹੀਂ।

ਪੁਸ਼ਾਕ ਵੀ ਖੁੱਲ੍ਹੀ ਪਹਿਨੋ, ਜਿਸ ਵਿਚ ਹਵਾ ਬੰਦ ਨਾ ਹੋ ਜਾਵੇ — ਆਕਾਸ਼ ਦੀ ਛੁਹ ਸਾਡੇ ਹਰ ਅੰਗ ਨਾਲ ਬਣੀ ਰਹੇ। ਕੋਈ ਟਾਵਾਂ ਹੀ ਦਿਨ ਇਹੋ ਜਿਹਾ ਲੰਘੇ ਕਿ ਸਾਡੀਆਂ ਅੱਖਾਂ ਵਿਚ ਤਾਰੇ ਨਾ ਲਿਸ਼ਕੇ ਹੋਣ। ਜਿਸ ਦੀਆਂ ਅੱਖਾਂ ਵਿਚ ਤਾਰੇ ਘਟ ਹੋਣਗੇ, ਉਹਦੀ ਛਾਤੀ ਵਿੱਚ ਵੀ ਤਾਰੇ ਘਟ ਹੋਣਗੇ। ਆਤਮਾ ਨੂੰ ਨਿਰਮਲ ਤੇ ਵਿਸ਼ਾਲ ਕਰਨ ਦਾ ਇਸ ਤੋਂ ਉਚੇਰਾ ਕੋਈ ਹੋਰ ਸਾਧਨ ਨਹੀਂ ਕਿ ਤੁਹਾਡੀਆਂ ਅੱਖਾਂ ਵਿਚ, ਤੁਹਾਡੇ ਅੰਗਾਂ ਉਤੇ, ਤੁਹਾਡੇ ਸੰਕਲਪ ਵਿਚ ਵਧ ਤੋਂ ਵਧ ਆਕਾਸ਼ ਹੋਵੇ।

ਆਕਾਸ਼ ਦੀ ਛੁਹ ਨਾ ਸਿਰਫ਼ ਸਰੀਰਕ ਸਿਹਤ ਦਾ ਹੀ ਰਾਜ਼ ਹੈ, ਸਗੋਂ ਆਤਮਕ ਸਿਹਤ ਦੀ ਕੁੰਜੀ ਵੀ ਇਹੀ ਹੈ। ਗਲੀਆਂ ਵਿਚ ਹੀ ਬਹਿ ਕੇ ਲੋਕ

ਇੱਕ ਦੂਜੇ ਉਤੇ ਮਿੱਟੀ ਉਡਾ ਸਕਦੇ ਹਨ, ਗੰਦ ਸੁੱਟ ਸਕਦੇ ਹਨ। ਆਕਾਸ਼ ਦੇ ਤਾਰੇ ਤੇ ਆਕਾਸ਼ ਦੀਆਂ ਪੌਣਾਂ ਖ਼ਾਕ ਨੂੰ ਨੂਰ ਤੇ ਗੰਦ ਨੂੰ ਸੁਗੰਧ ਬਣਾ ਦੇਂਦੀਆਂ ਹਨ।

ਸੈਰ, ਖੁੱਲ੍ਹੇ ਬੂਹੇ-ਬਾਰੀਆਂ, ਖੁੱਲ੍ਹੇ ਰੌਸ਼ਨਦਾਨ, ਖੁੱਲ੍ਹੀ ਪੁਸ਼ਾਕ, ਖੁੱਲ੍ਹੇ ਆਕਾਸ਼ ਹੇਠਾਂ ਜਿੰਨਾ ਚਿਰ ਹੋ ਸਕੇ ਨੰਗੇ ਮੂੰਹ ਸੌਣਾ, ਖੁੱਲ੍ਹਾ ਸਾਹ, ਲੰਮਾ ਸਾਹ — ਇਹ ਤੁਹਾਡੇ ਜੀਵਨ ਵਿਚ ਆਕਾਸ਼ ਦੀ ਛੁਹ ਨੂੰ ਜ਼ਿਆਦਾ ਤੋਂ ਜ਼ਿਆਦਾ ਕਰਨਗੇ।

ਇਸ ਤੋਂ ਬਾਅਦ ਹੋਰ ਰਹਿਣੀ-ਬਹਿਣੀ ਦੀ ਸੁਚੱਜਤਾ।

ਕੁਝ ਇੱਕ ਸਾਦੀਆਂ ਆਦਤਾਂ ਅਮੁੱਲ ਹਨ। ਹਰ ਇੱਕ ਚੀਜ਼ ਮੂੰਹ ਸਾਫ਼ ਕਰ ਕੇ ਖਾਣਾ, ਦਿਨ ਵਿਚ ਦੋ ਜਾਂ ਤਿੰਨ ਵਾਰੀ ਤੋਂ ਵਧੀਕ ਨਾ ਖਾਣਾ, ਚਰਬੀ ਵਾਲੀਆਂ ਚੀਜ਼ਾਂ ਘਟ ਖਾਣੀਆਂ, ਸਾਦੀਆਂ ਚੀਜ਼ਾਂ ਦੀ ਵਰਤੋਂ ਪਸੰਦ ਕਰਨਾ, ਸਵੇਰੇ ਸ਼ਾਮ ਅੱਖਾਂ ਨੂੰ ਠੰਢੇ ਪਾਣੀ ਨਾਲ ਧੋਣਾ, ਪੈਰਾਂ ਦੀਆਂ ਉਂਗਲੀਆਂ ਸਾਫ਼ ਰਖਣੀਆਂ, ਪੈਰ ਧੋ ਕੇ ਸੌਣਾ, ਰੋਜ਼ਾਨਾ ਦਾਤਣ ਤੇ ਅਸ਼ਨਾਨ ਕਰਨਾ, ਸੱਤ ਘੰਟੇ ਤੋਂ ਘਟ ਨਾ ਸੌਣਾ, ਨਹੁੰ ਸਾਫ਼ ਰਖਣਾ, ਸਰੀਰ ਦੇ ਹਰ ਅੰਗ ਨੂੰ ਰੋਜ਼ਾਨਾ ਧਿਆਨ ਵਿਚ ਲਿਆਉਣਾ, ਭਾਵੇਂ ਮਾਲਸ਼ ਕਰ ਕੇ ਤੇ ਭਾਵੇਂ ਨਹਾਉਣ ਲੱਗਿਆਂ ਹਰ ਅੰਗ ਨੂੰ ਮਲਦਿਆਂ ਹੋਇਆਂ ਧੋ ਕੇ।

ਸਿਹਤ ਨੂੰ ਅੱਛੀ ਹਾਲਤ ਵਿਚ ਰਖਣ ਵਾਸਤੇ ਲੂਣ ਦੀ ਵਰਤੋਂ ਮੈਨੂੰ ਬੜੀ ਅੱਛੀ ਸਾਬਤ ਹੋਈ ਹੈ। ਆਪਣੇ ਨਹਾਉਣ ਵਾਲੇ ਪਾਣੀ ਵਿਚ ਥੋੜ੍ਹਾ ਜਿਹਾ ਲੂਣ ਮਿਲਾ ਲੈਣਾ, ਰੋਜ਼ਾਨਾ ਲੂਣ ਨਾਲ ਦੰਦ ਸਾਫ਼ ਕਰਨਾ, ਗਰਾਰੇ ਕਰਨੇ, ਨੱਕ ਰਾਹੀਂ ਚੂਲੀਆਂ ਕਰਨੀਆਂ, ਹੱਥ ਪੈਰ ਸਵੇਰੇ ਸ਼ਾਮ ਲੂਣ ਵਾਲੇ ਪਾਣੀ ਨਾਲ ਧੋਣੇ।

ਜ਼ੁਕਾਮ ਤੋਂ ਬਚਣ ਲਈ ਮੈਨੂੰ ਹੇਠ ਦੱਸਿਆ ਸਾਧਨ ਬੜਾ ਮੁਫ਼ੀਦ ਸਾਬਤ ਹੋਇਆ ਹੈ। ਕਹਿ ਨਹੀਂ ਸਕਦਾ, ਇਹ ਡਾਕਟਰੀ ਨੁਕਤੇ ਤੋਂ ਦਰੁਸਤ ਹੈ ਜਾਂ ਨਹੀਂ, ਪਰ ਮੈਨੂੰ ਇਹ ਬੜਾ ਲਾਭਦਾਇਕ ਸਾਬਤ ਹੋਇਆ ਹੈ। ਇੱਕ ਵਾਰੀ ਮੇਰੇ ਨੱਕ ਵਿਚ ਨਹੁੰ ਨਾਲ ਖੁੰਡਣ ਕਰਕੇ ਜਾਂ ਕਿਸੇ ਹੋਰ ਤਰ੍ਹਾਂ ਕੁਝ ਦੁਖ ਜਿਹਾ ਹੋ ਗਿਆ। ਸੋਜ ਵੀ ਹੈ ਸੀ। ਮੈਂ ਸਵੇਰੇ ਸ਼ਾਮ ਉਂਗਲ ਨਾਲ ਤੇਲ ਲਾ ਛੱਡਦਾ ਸਾਂ। ਸਵੇਰੇ ਮੈਨੂੰ ਲੂਣ ਵਾਲੇ ਪਾਣੀ ਨਾਲ ਨੱਕ ਧੋਣ ਦੀ ਆਦਤ ਸੀ। ਜਦੋਂ ਤੇਲ ਲਾਣ ਬਾਅਦ ਮੈਂ ਦੋ ਚਾਰ ਦਿਨ ਲੂਣ ਵਾਲੇ ਪਾਣੀ ਨਾਲ ਨਾਸਾਂ ਧੋਤੀਆਂ

ਤਾਂ ਮੈਨੂੰ ਆਪਣਾ ਦਿਮਾਗ਼ ਕੁਝ ਵਧੇਰੇ ਸਾਫ਼ ਮਹਿਸੂਸ ਹੋਇਆ। ਮੈਂ ਇਸ ਨੂੰ ਆਦਤ ਬਣਾ ਲਿਆ। ਸਵੇਰੇ ਨਹਾਉਣ ਤੋਂ ਪਹਿਲਾਂ ਇੱਕ ਦੋ ਉਂਗਲਾਂ ਸਰ੍ਹੋਂ ਦੇ ਤੇਲ ਦੀਆਂ ਨਾਸਾਂ ਵਿਚ ਲਾ ਲਈਆਂ, ਫੇਰ ਲੂਣ ਵਾਲਾ ਪਾਣੀ ਨਾਸਾਂ ਰਾਹੀਂ ਉਤਾਂਹ ਖਿੱਚਿਆ ਤੇ ਬਾਹਰ ਕੱਢ ਦਿੱਤਾ।

ਪਹਿਲੋਂ ਮੈਂ ਗਰਮ ਪਾਣੀ ਵਿਚ ਲੂਣ ਰਲਾ ਕੇ ਗਰਾਰੇ ਕਰਦਾ ਹੁੰਦਾ ਸਾਂ। ਪਰ ਗਰਮ ਪਾਣੀ ਹਰ ਥਾਂ ਮਿਲ ਨਹੀਂ ਸਕਦਾ—ਇਸ ਲਈ ਮੈਂ ਤਾਜ਼ਾ ਪਾਣੀ ਹੀ ਵਰਤ ਲੈਂਦਾ ਹਾਂ, ਤੇ ਇਸ ਨਾਲ ਬਹੁਤੀ ਘਾਟ ਨਹੀਂ ਜਾਪਦੀ।

ਗਲਾ ਸਾਫ਼ ਰਖਣਾ ਬੜਾ ਜ਼ਰੂਰੀ ਹੈ, ਖ਼ਰਾਬ ਗਲੇ ਦੀ ਸ਼ਿਕਾਇਤ ਬੜੀ ਆਮ ਸੁਣੀ ਜਾਂਦੀ ਹੈ। ਬਹੁਤੀਆਂ ਬੀਮਾਰੀਆਂ ਗਲੇ ਰਾਹੀਂ ਹੀ ਪੈਦਾ ਹੁੰਦੀਆਂ ਹਨ। ਗਲਾ ਇੱਕ ਛਾਨਣੀ ਹੈ। ਇਹ ਕਈਆਂ ਅਪਵਿੱਤਰ ਚੀਜ਼ਾਂ ਨੂੰ ਰੋਕ ਲੈਂਦਾ ਹੈ, ਹੇਠਾਂ ਪ੍ਰਣਾਲੀ ਵਿਚ ਨਹੀਂ ਜਾਣ ਦੇਂਦਾ। ਹਵਾ ਰਾਹੀਂ ਜਿੰਨੀ ਅਪਵਿੱਤਰਤਾ ਅੰਦਰ ਜਾਂਦੀ ਹੈ, ਕੁਝ ਨਾਸਾਂ ਵਿਚ ਰੁਕ ਜਾਂਦੀ, ਤੇ ਰਹਿੰਦੀ ਦਾ ਬਹੁਤਾ ਭਾਗ ਗਲੇ ਵਿਚ ਰੋਕ ਲਿਆ ਜਾਂਦਾ ਹੈ। ਗਲੇ ਕਟਾਣ ਦੀ ਨੌਬਤ ਨਹੀਂ ਆਉਣ ਦੇਣੀ ਚਾਹੀਦੀ। ਗਲੇ ਬੜਾ ਜ਼ਰੂਰੀ ਕੰਮ ਕਰਦੇ ਹਨ। ਸਿਰਫ਼ ਇਹਨਾਂ ਨੂੰ ਸਾਫ਼ ਰਖਣਾ, ਹੱਥ ਤੇ ਪੈਰ ਤੇ ਦੰਦ ਸਾਫ਼ ਰਖਣ ਨਾਲੋਂ ਵੀ ਜ਼ਰੂਰੀ ਹੈ। ਇਸ ਗੱਲ ਦਾ ਅਜੇ ਬਹੁਤ ਹੀ ਘਟ ਖ਼ਿਆਲ ਹੈ। ਦਾਤਣ ਰੋਜ਼ ਕੀਤੀ ਜਾਂਦੀ ਹੈ, ਅੱਖਾਂ ਧੋਤੀਆਂ ਜਾਂਦੀਆਂ ਹਨ, ਹੱਥ ਸਾਫ਼ ਕੀਤੇ ਜਾਂਦੇ ਹਨ, ਗ਼ਲਾ ਤਾਂ ਕਦੇ ਬੀਮਾਰੀ ਸਮੇਂ ਹੀ ਸਾਫ਼ ਕੀਤਾ ਜਾਂਦਾ ਹੈ। ਪਰ ਜੇ ਕਿਸੇ ਦੇ ਗਲੇ ਦਾ ਮੁਲਾਹਜ਼ਾ ਕੀਤਾ ਜਾਏ, ਤਾਂ ਅਨੇਕਾਂ ਜਿਰਮ ਗਲੇ ਨਾਲ ਚੰਬੜੇ ਦਿੱਸਣਗੇ। ਇਹਨਾਂ ਜਿਰਮਾਂ ਦਾ ਮੁਕਾਬਲਾ ਸਾਡੀ ਪ੍ਰਣਾਲੀ ਕਰਦੀ ਰਹਿੰਦੀ ਹੈ, ਪਰ ਜਦੋਂ ਇਹ ਮੁਕਾਬਲੇ ਨਾਲੋਂ ਵਧੇਰੇ ਹੋ ਜਾਂਦੇ ਹਨ, ਤਾਂ ਲਾਚਾਰ ਹੋ ਜਾਂਦੀ ਹੈ।

ਏਨਾ ਬਹੁਤਾ ਤੇ ਗ਼ੈਰ-ਜ਼ਰੂਰੀ ਭਾਰ ਸਾਨੂੰ ਆਪਣੀ ਪ੍ਰਣਾਲੀ ਉਤੇ ਪਾਣਾ ਨਹੀਂ ਚਾਹੀਦਾ। ਗਲਾ ਖ਼ੁਰਾਕ ਤੇ ਸਾਹ ਦੀ ਨਾਲੀ ਉਤੇ ਲੱਗਾ ਢੱਕਣਾ ਹੈ, ਜੇ ਇਹ ਰੋਜ਼ਾਨਾ ਸਾਫ਼ ਨਾ ਕੀਤਾ ਗਿਆ, ਤਾਂ ਇਸ ਰਾਹੀਂ ਕਈ ਗੰਦੀਆਂ ਚੀਜ਼ਾਂ ਸਾਡੀ ਪ੍ਰਣਾਲੀ ਵਿਚ ਦਾਖ਼ਲ ਹੋ ਜਾਣਗੀਆਂ।

ਘਟ ਤੋਂ ਘਟ ਦੋ ਵਾਰੀ ਗਰਾਰੇ ਕਰ ਕੇ ਗਲਾ ਸਾਫ਼ ਰਖਿਆਂ ਸਿਹਤ

ਵਿਚ ਬਹੁਤ ਸਾਰਾ ਫ਼ਰਕ ਪੈ ਜਾਏਗਾ। ਆਤਮਾ ਵੀ ਨਿਖਰ ਆਏਗੀ। ਨਾਸਾਂ ਤੇ ਗਲੇ ਨੂੰ ਲੋਕ ਬੜਾ ਘਟ ਸਾਫ਼ ਕਰਦੇ ਹਨ। ਰੋਜ਼ ਨਹਾਉਣ ਵਾਲੇ ਲੋਕਾਂ ਵਿਚ ਵੀ ਅਨੇਕਾਂ ਇਹੋ ਜਿਹੇ ਹਨ ਜਿਨ੍ਹਾਂ ਸਿਵਾਏ ਬੀਮਾਰੀ ਦੇ ਸਮੇਂ, ਕਦੇ ਗਲੇ ਜਾਂ ਨਾਸਾਂ ਦਾ ਧਿਆਨ ਨਹੀਂ ਕੀਤਾ। ਪਰ ਇਹਨਾਂ ਦੋਹਾਂ ਰਾਹੀਂ ਹੀ ਜ਼ਿੰਦਗੀ ਦੇ ਪ੍ਰਾਣ ਸਾਡੇ ਅੰਦਰ ਦਾਖ਼ਲ ਹੁੰਦੇ ਹਨ। ਤੇ ਇਹੀ ਦੋ ਬੀਮਾਰੀ ਦੇ ਵੀ ਬੁਨਿਆਦੀ ਰਸਤੇ ਹਨ।

ਦਾਖ਼ਲੇ ਦੇ ਰਸਤਿਆਂ ਨੂੰ ਠੀਕ ਕਰਨ ਪਿੱਛੋਂ ਖ਼ਾਰਜ ਕਰਨ ਦੇ ਰਸਤਿਆਂ ਵਲ ਵੀ ਬੜੇ ਥੋੜ੍ਹੇ ਲੋਕਾਂ ਦਾ ਧਿਆਨ ਹੈ। ਜਦ ਤਕ ਕੋਈ ਤਕਲੀਫ਼ ਨਾ ਹੋਵੇ, ਇਹਨਾਂ ਰਸਤਿਆਂ ਨੂੰ ਮਲ ਕੇ ਧੋਣਾ ਖ਼ਿਆਲ ਨਹੀਂ ਕੀਤਾ ਜਾਂਦਾ। ਜੇ ਸੌ ਆਦਮੀਆਂ ਇਸਤ੍ਰੀਆਂ ਦੇ ਇਸ ਭਾਗ ਦਾ ਮੁਲਾਹਜ਼ਾ ਕੀਤਾ ਜਾਏ ਤਾਂ ਅੱਸੀ ਫ਼ੀ ਸਦੀ ਸਿਰਫ਼ ਗੰਦਗੀ ਦੇ ਭਾਂਡੇ ਲੱਭਣਗੇ, ਉਹ ਸ਼ਰਮਿੰਦੇ ਹੋ ਜਾਣਗੇ।

ਇਹਨਾਂ ਰਸਤਿਆਂ ਦਾ ਕੁਦਰਤ ਨੇ ਸਮੁੱਚੀ ਸ਼ਖ਼ਸ਼ੀਅਤ ਨਾਲ ਬੜਾ ਡੂੰਘਾ ਸੰਬੰਧ ਰਖਿਆ ਹੈ। ਇਸ ਕਰਕੇ ਕੁਦਰਤੀ ਇਲਾਜ ਕਰਨ ਵਾਲੇ ਇਸ ਭਾਗ ਨੂੰ ਪਹਿਲੀ ਪਦਵੀ ਦੇਂਦੇ ਹਨ। ਚੂਲ੍ਹਾ-ਅਸ਼ਨਾਨ ਵੀ ਇਸੇ ਵਿਸ਼ਵਾਸ ਤੋਂ ਈਜਾਦ ਹੋਇਆ ਹੈ। ਇੱਕ ਟਬ ਵਿਚ ਪਾਣੀ ਪਾ ਕੇ ਸਿਰਫ਼ ਗੋਡਿਆ ਤੋਂ ਉਧਰਲੇ ਤੇ ਧੁੰਨੀ ਤੋਂ ਹੇਠਲੇ ਭਾਗ ਨੂੰ ਡਬਿਆ ਜਾਂਦਾ ਹੈ। ਧੁੰਨੀ ਤੋਂ ਹੇਠਾਂ ਤੇ ਅਧ-ਪੱਟਾਂ ਤੋਂ ਉਤਲਾ ਭਾਗ, ਲਿੰਗ-ਭਾਗ ਹੈ। ਇਸ ਭਾਗ ਦੇ ਨੁਕਸਾਂ ਨਾਲ ਮਨੁੱਖ ਮਰਦਾ ਨਹੀਂ, ਪਰ ਪੂਰਨ ਮਨੁੱਖਤਾ ਤੋਂ ਵੰਚਿਤ ਰਹਿੰਦਾ ਹੈ।

ਜਿਸ ਕਿਸੇ ਨੇ ਆਪਣੀ ਮਨੁੱਖਤਾ ਨੂੰ ਵਧਾਣਾ ਤੇ ਪ੍ਰਫੁਲਤ ਕਰਨਾ ਹੋਵੇ, ਉਹ ਇਸ ਭਾਗ ਵਲ ਖ਼ਾਸ ਧਿਆਨ ਦੇਵੇ। ਇਸ ਭਾਗ ਨੂੰ ਏਸੇ ਲਈ ਛੁਪਾ ਕੇ ਵੀ ਰਖਿਆ ਜਾਂਦਾ ਹੈ। ਕਿਉਂਕਿ ਇਹ ਮਨੁੱਖ ਦੀ ਮਨੁੱਖਤਾ ਹੈ, ਇਸ ਨੂੰ ਸਸਤਾ ਨਹੀਂ ਕੀਤਾ ਜਾਂਦਾ। ਇਸ ਭਾਗ ਨੂੰ ਵੀ ਸੂਰਜ ਦੀ ਲੋੜ ਹੈ। ਰੋਜ਼ਾਨਾ ਪੌਣ-ਪਾਣੀ ਤੇ ਸੂਰਜ ਜੇ ਇਸ ਉਤੇ ਪਾਏ ਜਾਣ ਤਾਂ ਸ਼ਖ਼ਸੀਅਤ ਚਮਕ ਪਏਗੀ, ਤੇ ਮਨੁੱਖ ਦੀਆਂ ਲਿੰਗ-ਤਾਕਤਾਂ ਵਿਚ ਵਾਧਾ ਹੋਵੇਗਾ।

ਇਸ ਭਾਗ ਦੁਆਲੇ ਜਿਹੜਾ ਵਸਤਰ ਪਹਿਨਿਆ ਜਾਏ, ਉਹ ਰੋਜ਼ਾਨਾ ਤਾਜ਼ਾ ਹੋਣਾ ਚਾਹੀਦਾ ਹੈ। ਸਗੋਂ ਜੇ ਦਿਨ ਰਾਤ ਵਿਚ ਦੋ ਵਾਰੀ ਬ਼ਦਲਿਆ ਜਾਏ ਤਾਂ ਚੰਗਾ ਹੈ। ਰਾਤ ਨੂੰ ਹੋਰ, ਦਿਨੇ ਹੋਰ। ਜਿਹੜੇ ਲੋਕ ਇਸ ਵਸਤਰ

ਨੂੰ ਮੈਲਾ ਰਖਦੇ ਹਨ, ਉਹ ਸ਼ਖ਼ਸੀਅਤ ਉਤੇ ਚਮਕ ਨੂੰ ਰੋਕਦੇ ਹਨ। ਭਾਵੇਂ ਬਾਹਰਲੇ ਕਪੜੇ ਕੇਡੇ ਸਾਫ਼ ਹੋਣ, ਮਨੁੱਖ ਦੇ ਮੂੰਹ ਤੋਂ ਦੱਸਿਆ ਜਾ ਸਕਦਾ ਹੈ ਕਿ ਇਹ ਲੱਕ ਦੇ ਵਸਤਰ ਨੂੰ ਸਾਫ਼ ਰਖਦਾ ਹੈ ਜਾਂ ਮੈਲਾ।

ਸਰੀਰ ਦੇ ਦੋਹਾਂ ਖ਼ਾਰਜੀ ਰਸਤਿਆਂ ਨੂੰ ਦੋ ਵਾਰੀ ਰੋਜ਼ਾਨਾ ਚੰਗੀ ਤਰ੍ਹਾਂ ਧੋਣਾ ਚਾਹੀਦਾ ਹੈ। ਪਰ ਕਦੇ ਜੂਠੇ ਜਾਂ ਮੈਲੇ ਪਾਣੀ ਨਾਲ ਨਹੀਂ ਧੋਣਾ ਚਾਹੀਦਾ। ਬੀਮਾਰੀ ਸਮੇਂ, ਸਾਰਾ ਅਸ਼ਨਾਨ ਨਾ ਵੀ ਕੀਤਾ ਜਾ ਸਕੇ ਤਾਂ ਇਸ ਭਾਗ ਨੂੰ (ਅੱਧ-ਪੱਟਾਂ ਤੋਂ ਉਤੇ ਤੇ ਧੁੰਨੀ ਤੋਂ ਹੇਠਾਂ) ਜ਼ਰੂਰ ਸਾਫ਼ ਕਰਨਾ ਤੇ ਕਪੜਾ ਬਦਲਣਾ ਚਾਹੀਦਾ ਹੈ। ਰੋਜ਼ਾਨਾ ਇੱਕ ਵਾਰੀ ਇਸ ਭਾਗ ਦਾ ਧੁੱਪ ਤੇ ਪੌਣ ਨਾਲ ਅਸ਼ਨਾਨ ਸਿਹਤ ਵਿਚ ਉਹ ਫ਼ਰਕ ਪਏਗਾ ਜਿਹੜਾ ਤੁਸੀਂ ਖ਼ਿਆਲ ਵਿਚ ਨਹੀਂ ਲਿਆ ਸਕਦੇ। ਕਈ ਖ਼ਾਲੀ ਕੁੱਖਾਂ ਸਿਰਫ਼ ਏਨੇ ਅਭਿਆਸ ਨਾਲ ਭਰੀਆਂ ਜਾ ਸਕਦੀਆਂ ਹਨ।

ਇਸ ਸਾਦੇ ਜਿਹੇ ਅਭਿਆਸ — ਖੁੱਲ੍ਹੀ ਪੌਣ, ਸਾਦਾ ਖ਼ੁਰਾਕ, ਮੁਫ਼ੀਦ ਰੁਝੇਵੇਂ, ਹਸ-ਮੁਖ ਸੁਭਾ, ਤਬੀਅਤ ਵਿਚ ਸੁਥਰਾ ਜਿਹਾ ਮਜ਼ਾਕ, ਨਵੀਨਤਾ ਦਾ ਸ਼ੌਕ, ਪੁਰਾਣੇ ਹੋਣ ਤੋਂ ਸੰਕੋਚ, ਕਿਸੇ ਗੱਲ ਲਈ ਕੱਟੜ ਨਾ ਹੋਣਾ, ਮਜ਼ਬੂਤ, ਤੰਦਰੁਸਰਤ, ਚੁਸਤ ਤੇ ਸਾਰੀਆਂ ਸਰੀਰਕ ਤਾਕਤਾਂ ਦੇ ਅੰਤ ਉਮਰ ਤਕ ਮਾਲਕ ਰਹਿਣ ਦੇ ਯਤਨ ਤੇ ਭਰਪੂਰ ਖ਼ਾਹਿਸ਼ — ਹਰ ਕਿਸੇ ਨੂੰ ਲੰਮੀ ਉਮਰ ਤਕ ਸਦਾ-ਜਵਾਨ ਰਖ ਸਕਦੇ ਤੇ ਬੀਮਾਰੀ ਤੋਂ ਪੂਰਨ ਖ਼ਲਾਸੀ ਦੁਆ ਸਕਦੇ ਹਨ।



# ਸਿਹਤ ਲਈ ਲੰਮਾ ਸਫ਼ਰ



ਆਪਣੀ ਉਮਰ ਦੇ ਚੌਥੇ ਦਹਾਕੇ ਦੇ ਕੁਝ ਸਾਲ, ਮੈਨੂੰ ਆਪਣੇ ਰੋਜ਼ਾਨਾ ਕੰਮ-ਕਾਜ ਵਿਚ ਏਨਾ ਸੁਆਦ ਆਉਂਦਾ ਰਿਹਾ ਕਿ ਮੈਨੂੰ ਇਸ ਗੱਲ ਦੀ ਗ਼ਲਤ-ਫ਼ਹਿਮੀ ਹੋ ਗਈ ਕਿ ਮੈਨੂੰ ਕਿਸੇ ਖੇਡ-ਖਾਡ ਦੀ ਲੋੜ ਨਹੀਂ। ਸਾਦਾ ਖ਼ੁਰਾਕ ਤੇ ਸਾਦਾ ਜੀਵਨ ਹੋਣ ਕਰਕੇ, ਇਹਨਾਂ ਵਰ੍ਹਿਆਂ ਵਿਚ ਮੈਨੂੰ ਬੀਮਾਰੀ ਵੀ ਏਨੀ ਥੋੜ੍ਹੀ ਆਈ ਕਿ ਮੈਂ ਆਪਣੇ ਆਪ ਨੂੰ ਬੀਮਾਰੀ ਤੋਂ ਸੁਤੰਤਰ ਮਹਿਸੂਸ ਕਰਨ ਲੱਗ ਪਿਆ।

ਫ਼ਰਵਰੀ 1941 ਵਿਚ, ਇੱਕ ਸ਼ਾਮ, ਸੈਰ ਕਰਦਿਆਂ ਕਰਦਿਆਂ ਅਚਾਨਕ ਬਾਰਸ਼ ਆ ਗਈ। ਦੋ ਘੰਟੇ ਮੀਂਹ ਵਿਚ ਭਿੱਜਣ ਕਰਕੇ ਮੈਨੂੰ ਬੁਖ਼ਾਰ ਚੜ੍ਹ ਗਿਆ। ਇਹ ਬੁਖ਼ਾਰ ਠੰਢ-ਤਾਪ ਬਣ ਗਿਆ। ਪੰਦਰਾਂ ਦਿਨ ਬਾਅਦ ਉਹ ਤਾਕਤ ਨਾ ਰਹੀ। ਉਡੀਕਦਾ ਰਿਹਾ, ਅੱਜ ਉਹ ਤਾਕਤ ਮੁੜਦੀ ਹੈ, ਕੱਲ੍ਹ ਮੁੜਦੀ ਹੈ — ਪਰ ਮੈਂ ਤਕੜਿਆਂ ਹੋਣ ਦੀ ਥਾਂ ਕਮਜ਼ੋਰ ਹੁੰਦਾ ਗਿਆ।

ਪੜਤਾਲ ਕਰਾਣ ਉਤੇ ਪਤਾ ਲੱਗਾ ਕਿ ਲਗਾਤਾਰ ਕੰਮ ਕਰਨ ਕਰਕੇ ਸਰੀਰਕ ਤਾਕਤ ਦੀ ਪੂੰਜੀ ਬਹੁਤ ਘਟ ਚੁੱਕੀ ਸੀ ਤੇ ਠੰਢ-ਤਾਪ ਨੇ ਤੰਤੂ-ਪ੍ਰਬੰਧ ਨੂੰ ਜਵਾਬ ਦੇ ਜਾਣ ਉਤੇ ਮਜਬੂਰ ਕਰ ਦਿੱਤਾ ਸੀ। ਜਾਣੋ ਸਾਰੇ ਸਰੀਰ ਦੀ ਜੋਤਨਾ ਤਿੰਨ-ਚੌਥਾਈ ਘਟ ਗਈ। ਦਵਾਈਆਂ ਦੀ ਸਹਾਇਤਾ, ਸਾਦੀ ਖ਼ੁਰਾਕ, ਮਾਲਸ਼, ਸਾਦੀ ਵਰਜ਼ਿਸ਼, ਸੈਰ ਤੇ ਆਰਾਮ ਨਾਲ ਪੂਰੇ ਡੇਢ ਸਾਲ ਵਿਚ ਮਸਾਂ ਦੋ-ਤਿਹਾਈ ਤਾਕਤ ਵਾਪਸ ਆਈ। ਪਰ ਸਿਹਤ ਜਦ ਤਕ ਸੌ ਹਿੱਸੇ ਪੂਰਨ ਨਾ ਹੋਵੇ, ਜੀਉਣ ਦੀ ਖ਼ੁਸ਼ੀ ਹਾਸਲ ਨਹੀਂ ਹੋ ਸਕਦੀ।

ਪਰ ਇਹਨਾਂ ਸਤਨਾਂ ਸਾਧਨਾਂ ਨਾਲੋਂ ਜਿਸ ਗੱਲ ਨੇ ਮੈਨੂੰ ਬਹੁਤਾ ਲਾਭ ਦਿੱਤਾ ਸੀ, ਉਹ ਸੈਰ ਸੀ। ਮੈਂ ਬੀਮਾਰੀ ਦੇ ਚੌਥੇ ਮਹੀਨੇ ਪਿੱਛੋਂ ਅੱਧ ਫ਼ਰਲਾਂਗ ਬੜੀ ਮੁਸ਼ਕਲ ਨਾਲ ਤੁਰ ਸਕਦਾ ਸਾਂ। ਮੈਨੂੰ ਖੇਚਲ ਲਈ ਮਨਾਹੀ ਵੀ ਕੀਤੀ ਗਈ ਸੀ, ਪਰ ਇੱਕ ਯੂਰਪੀਨ ਇਸਤ੍ਰੀ ਦੇ ਤਜਰਬੇ ਤੋਂ ਪ੍ਰਭਾਵਤ ਹੋ ਕੇ ਮੈਂ ਵੀ ਤੁਰਨ ਦਾ ਹੱਠ ਕਰ ਲਿਆ।

ਇਸ ਇਸਤ੍ਰੀ ਨੇ ਇੱਕ ਅਖ਼ਬਾਰ ਵਿਚ ਲਿਖਿਆ ਸੀ, ਕਿ ਉਹ ਤੁਰਨੋ ਫਿਰਨੋ ਬਿਲਕੁਲ ਰਹਿ ਗਈ ਸੀ ਤੇ ਡਾਕਟਰ ਉਸ ਨੂੰ ਸਦੀਵੀ ਬੀਮਾਰ ਸਮਝਣ ਲੱਗ ਪਏ ਸਨ। ਉਹ ਨਿਰਾਸ ਹੋ ਕੇ ਇੱਕ ਖੱਲ੍ਹੇ ਇਲਾਕੇ ਵਿਚ ਚਲੀ ਗਈ। ਇੱਕ ਕੁਟੀਆ ਵਿਚ ਉਸ ਡੇਰਾ ਕਰ ਲਿਆ। ਖਾਧ-ਖ਼ੁਰਾਕ ਦਾ ਪ੍ਰਬੰਧ ਕਰ ਕੇ, ਉਸ ਨੇ ਧੁੱਪੇ ਤੁਰਨਾ ਸ਼ੁਰੂ ਕਰ ਦਿੱਤਾ। ਪਹਿਲੇ ਦਿਨ ਉਹ ਮਸਾਂ ਅੱਧ ਫ਼ਰਲਾਂਗ ਤੁਰ ਸਕੀ, ਜ਼ਿਆਦਾ ਕਰਦੀ ਕਰਦੀ ਉਹ ਦਸਾਂ ਮੀਲਾਂ ਤਕ ਪਹੁੰਚ ਗਈ। ਉਸ ਦੀ ਸਿਹਤ ਨਵੀਂ ਨਰੋਈ ਹੋ ਗਈ।

ਮੈਂ ਪਹਿਲੇ ਦਿਨ ਛੇਆਂ ਮਿੰਟਾਂ ਵਿਚ ਇੱਕ ਫ਼ਰਲਾਂਗ ਮੁਕਾਇਆ। ਇੱਕ ਹਫ਼ਤੇ ਦੇ ਅੰਦਰ ਅੰਦਰ ਮੈਂ ਅੱਧੇ ਘੰਟੇ ਵਿਚ ਇੱਕ ਮੀਲ ਤੁਰਨ ਲੱਗ ਪਿਆ। ਪੰਦਰਾਂ ਦਿਨਾਂ ਦੇ ਵਿਚ ਵਿਚ ਮੈਂ ਪੰਜ ਮੀਲ ਰੋਜ਼ ਤੁਰ ਸਕਦਾ ਸਾਂ। ਫੇਰ ਮੈਂ ਦੱਸਾਂ ਤਕ ਪਹੁੰਚ ਗਿਆ। ਸਿਹਤ ਮੇਰੀ ਨਵੀਂ ਨਰੋਈ ਤਾਂ ਨਾ ਹੋਈ, ਕਿਉਂਕਿ ਮੈਂ ਪੂਰਨ ਆਰਾਮ ਨਹੀਂ ਸਾਂ ਕਰ ਸਕਦਾ। ਦਿਮਾਗ਼ੀ ਖੇਚਲ ਮੇਰੀ ਬੀਮਾਰੀ ਵਿਚ ਬੜੀ ਹਾਨੀਕਾਰਕ ਸਮਝੀ ਜਾਂਦੀ ਸੀ, ਪਰ ਇਸ ਖੇਚਲ ਤੋਂ ਮੈਂ ਸੁਤੰਤਰ ਨਹੀਂ ਸਾਂ ਕੀਤਾ ਜਾ ਸਕਦਾ।

ਤਾਂ ਵੀ ਮੈਂ ਇੱਕ ਮਹੀਨੇ ਵਿਚ ਇਸ ਲਾਇਕ ਹੋ ਗਿਆ, ਕਿ ਆਪਣਾ ਸਾਰਾ ਕੰਮ ਨਿਭਾਣ ਲੱਗ ਪਿਆ। ਕੰਮ ਦਾ ਭਾਰ ਹੋਣ ਕਰਕੇ ਸਿਹਤ ਵਿਚ ਫੇਰ ਬਹੁਤਾ ਵਾਧਾ ਨਾ ਹੋ ਸਕਿਆ। ਡਾਕਟਰ ਦੀ ਸਿਫ਼ਾਰਸ਼ ਸੀ ਕਿ ਮੈਂ ਕੁਝ ਚਿਰ ਲਈ ਆਪਣੇ ਕੰਮ ਤੋਂ ਦੂਰ ਚਲਾ ਜਾਵਾਂ। ਮੈਂ ਤੇਰ੍ਹਾਂ ਦਿਨਾਂ ਲਈ ਬਾਹਰ ਗਿਆ, ਪਰ ਉਥੇ ਵੀ ਪੂਰੀ ਤਰ੍ਹਾਂ ਕੰਮ ਨੂੰ ਭੁਲਾ ਨਾ ਸਕਿਆ। ਤਾਂ ਵੀ ਫ਼ਾਇਦਾ ਬਹੁਤ ਹੋਇਆ।

ਕੰਮ ਨੂੰ ਭੁਲਾਣ ਦੀ ਆਸ ਮੈਨੂੰ ਲੰਮੇ ਪੈਦਲ ਸਫ਼ਰ ਵਿਚੋਂ ਲੱਭੀ। ਚੌਦਾਂ ਸਾਥੀ ਮੇਰੇ ਨਾਲ ਜਾਣ ਲਈ ਤਿਆਰ ਹੋਏ। ਤੇਰ੍ਹਾਂ ਦਿਨ ਅਸੀਂ ਔਸਤ ਪੰਦਰਾਂ ਮੀਲ ਰੋਜ਼ਾਨਾ ਸਫ਼ਰ ਜਾਂ ਸੈਰ ਕਰਦੇ ਰਹੇ। ਸਿਰਫ਼ ਤਿੰਨ ਸਾਥੀ ਰਾਹ ਵਿਚ

ਦੋ ਜਾਂ ਤਿੰਨ ਦਿਨ ਬੀਮਾਰ ਹੋਏ।

ਲਾਹੌਰ, ਕਾਮੋਕੀ, ਗੁਜਰਾਂਵਾਲਾ, ਜਾਮਕੀ ਤੇ ਸਿਆਲਕੋਟ ਅਸਾਂ ਪੜਾਅ ਕੀਤਾ। ਸਾਡੇ ਨਾਲ ਇੱਕ ਲਾਰੀ ਸੀ। ਸਵੇਰੇ ਪੰਜ ਵਜੇ ਉੱਠਦੇ, ਬਿਸਤਰੇ ਤੇ ਸਾਮਾਨ ਬੰਨ੍ਹ ਕੇ ਤੁਰ ਪੈਂਦੇ ਸਾਂ। ਜਦੋਂ ਅਸੀਂ ਕੋਈ ਅੱਠ ਕੁ ਮੀਲ ਉਤੇ ਪਹੁੰਚਦੇ ਸਾਂ ਤਾਂ ਪਿਛੋਂ ਸਾਡੀ ਲਾਰੀ ਸਾਮਾਨ ਤੇ ਥੋੜ੍ਹਾ ਜਿੰਨਾ ਨਾਸ਼ਤਾ ਲੈ ਕੇ ਆ ਜਾਂਦੀ ਸੀ। ਖਾ ਕੇ ਅਸੀਂ ਫੇਰ ਤੁਰ ਪੈਂਦੇ ਸਾਂ, ਲਾਰੀ ਅਗਲੇ ਪੜਾਅ ਉਤੇ ਪਹੁੰਚ ਜਾਂਦੀ ਸੀ।

ਸਾਡੇ ਨਾਲ ਦੋ ਕੁੜੀਆਂ ਤੇ ਦੋ ਇਸਤ੍ਰੀਆਂ ਵੀ ਸਨ। ਇੱਕ ਇਸਤ੍ਰੀ ਲਗਭਗ ਪੰਜਾਹ ਸਾਲ ਦੀ ਸੀ। ਦੋਵੇਂ ਪੈਰ ਇਨ੍ਹਾਂ ਦੇ ਛਾਲਿਆਂ ਨਾਲ ਢੱਕੇ ਦਿੱਸਦੇ ਸਨ। ਪਰ ਇਨ੍ਹਾਂ ਨੇ ਸਭ ਦੇ ਆਖਣ ਉਤੇ ਵੀ ਲਾਰੀ ਉਤੇ ਚੜ੍ਹਨਾ ਮਨਜ਼ੂਰ ਨਾ ਕੀਤਾ। ਸਾਰਾ ਸਫ਼ਰ ਸਾਥੀਆਂ ਦੇ ਨਾਲ ਰਹੇ। ਇੱਕ ਕੁੜੀ ਸਿਰਫ਼ ਦੋ ਦਿਨ ਬੀਮਾਰ ਹੋਣ ਕਰਕੇ ਲਾਰੀ ਵਿਚ ਚੜ੍ਹੀ, ਬਾਕੀ ਸਾਰੇ ਦਿਨ ਪੂਰਾ ਸਫ਼ਰ ਕਰਦੀ ਰਹੀ। ਦੂਜੀ ਕੁੜੀ ਦੇ ਪੈਰਾਂ ਵਿਚ ਵੀ ਛਾਲੇ ਪਏ ਹੋਏ ਸਨ, ਪਰ ਉਸ ਨੇ ਸਵਾਰੀ ਇੱਕ ਮੀਲ ਲਈ ਵੀ ਪ੍ਰਵਾਨ ਨਾ ਕੀਤੀ।

ਜੁੱਤੀਆਂ ਠੀਕ ਨਾ ਹੋਣ ਕਰਕੇ ਛਾਲੇ ਲਗ-ਭਗ ਸਾਰਿਆਂ ਨੂੰ ਪਏ, ਪਰ ਸਾਥੀਆਂ ਨਾਲ ਸਫ਼ਰ ਕੀਤਿਆਂ ਮੁਸ਼ਕਲਾਂ ਦੇ ਖ਼ਿਲਾਫ਼ ਇੱਕ ਹੱਠ ਪੈਦਾ ਹੋ ਜਾਂਦਾ ਹੈ, ਕੋਈ ਵੀ ਪਿੱਛੇ ਨਹੀਂ ਸੀ ਰਹਿਣਾ ਚਾਹੁੰਦਾ।

ਅਸੀਂ ਪੰਜਾਹ ਮਿੰਟ ਤੁਰਦੇ ਸਾਂ ਤੇ ਦਸ ਮਿੰਟ ਆਰਾਮ ਕਰਦੇ ਸਾਂ। ਘੰਟੇ ਵਿਚ ਕੋਈ ਤਿੰਨ ਮੀਲ ਸਫ਼ਰ ਮੁੱਕ ਜਾਂਦਾ ਸੀ।

ਪੰਦਰਾਂ ਮੀਲ ਰੋਜ਼ਾਨਾ ਕੋਈ ਵੱਡੀ ਗੱਲ ਨਹੀਂ ਸੀ ਜਾਪਦੀ। ਹੱਸਦੇ ਖੇਡਦੇ, ਅਸੀਂ ਬਾਰ੍ਹਾਂ ਕੁ ਵਜੇ ਪੜਾਅ ਉਤੇ ਪਹੁੰਚ ਜਾਂਦੇ ਸਾਂ। ਰਾਹ ਵਿਚ ਲੋਕ ਸਾਨੂੰ ਵੇਖ ਕੇ ਹੈਰਾਨ ਹੁੰਦੇ ਸਨ, ਕਈ ਸਵਾਲ ਪੁੱਛਦੇ ਸਨ ਤੇ ਸਾਡੀ ਮੰਜ਼ਲ — 'ਜੰਮੂ' — ਸੁਣ ਕੇ ਮੰਨਦੇ ਨਹੀਂ ਸਨ।

ਇਸ ਸਫ਼ਰ ਵਿਚ ਅਸਾਂ ਬੜਾ ਕੁਝ ਸਿਖਿਆ, ਤੇ ਮੈਂ ਕਈ ਬੀਮਾਰੀਆਂ, ਮਾਨਸਿਕ ਤੇ ਸਰੀਰਕ ਦੋਹਾਂ, ਲਈ ਸਾਥ ਨਾਲ ਰਲ ਕੇ ਲੰਮਾ ਸਫ਼ਰ ਕਰਨ ਦੀ ਸਿਫ਼ਾਰਸ਼ ਕਰਦਾ ਹਾਂ। ਸਾਡੇ ਸਾਰਿਆਂ ਦੀ ਸਿਹਤ ਵਿਚ ਪ੍ਰਤੱਖ ਫ਼ਰਕ ਪਿਆ; ਜਿਸ ਦਾ ਵਜ਼ਨ ਬਹੁਤਾ ਸੀ ਉਸ ਦਾ ਘਟਿਆ, ਜਿਸ ਦਾ ਥੋੜ੍ਹਾ ਸੀ ਉਸ ਦਾ ਵਧਿਆ। ਮਾਨਸਿਕ ਊਣਤਾਈਆਂ ਦੂਰ ਕਰਨ ਲਈ ਵੀ ਸਫ਼ਰ

ਸਹਾਇਕ ਹੋ ਸਕਦਾ ਹੈ। ਜ਼ਿੰਦਗੀ ਵਿਚ ਕਾਫ਼ੀ ਤਕਲੀਫ਼ ਮੁਥਾਜੀ ਕਰਕੇ ਨਹੀਂ, ਸਗੋਂ ਸਾਥੀਆਂ ਨਾਲ ਮਿਲ ਕੇ ਨਾ ਰਹਿ ਸਕਣ ਕਰਕੇ ਵੀ ਹੁੰਦੀ ਹੈ। ਹਿੰਦੁਸਤਾਨੀ ਭਾਈਚਾਰੇ ਵਿਚ ਸੌ ਵਿੱਚੋਂ ਲਗਭਗ ਪੰਝੀ ਆਦਮੀ ਦੂਜਿਆਂ ਨੂੰ ਬੇ-ਜਾ ਤੰਗ ਕਰਨ ਵਾਲੇ ਹੁੰਦੇ ਹਨ, ਤੇ ਲਗਭਗ ਏਨੇ ਹੀ ਬ-ਜਾ ਤੰਗ ਹੋਣ ਵਾਲੇ ਹੁੰਦੇ ਹਨ। ਪੰਝੀ ਕੁ ਆਦਮੀਆਂ ਨੂੰ ਜੇ ਕੋਈ ਬੇ-ਜਾ ਤੰਗ ਨਾ ਕਰੇ ਤਾਂ ਉਹ ਤੰਗ ਨਹੀਂ ਪੈਂਦੇ। ਚੰਗੇ ਸਾਥ ਵਿਚ ਇਹਨਾਂ ਨੂੰ ਸੁਆਦ ਆ ਜਾਂਦਾ ਹੈ। ਸਿਰਫ਼ ਚੌਥਾ ਹਿੱਸਾ ਇਹੋ ਜਿਹੇ ਹੁੰਦੇ ਹਨ, ਜਿਹੜੇ ਆਪਣਾ ਕਦਮ ਹਰ ਪਾਰਟੀ ਵਿਚ ਰਲਾ ਸਕਦੇ ਹਨ।

ਇਹ ਨਿਸਬਤ ਬਦਲ ਸਕਦੀ ਹੈ ਜੇ ਲੋਕ ਸਾਲ ਵਿਚ ਦੋ ਚਾਰ ਵਾਰ ਸਾਥ ਵਿਚ ਮਿਲ ਕੇ ਕੋਈ ਸਾਂਝਾ ਕੰਮ ਕਰਨ, ਹਫ਼ਤਾ ਦੋ ਹਫ਼ਤੇ ਇਕੱਠੇ ਰਹਿਣ। ਸ਼ੁਰੂ ਉਮਰ ਵਿਚ ਜਿਹੜੇ ਬੱਚੇ ਇਕੱਲੇ ਰਹਿੰਦੇ ਹਨ, ਤੇ ਦੂਜਿਆਂ ਨਾਲ ਮੇਲ-ਜੋਲ ਘਟ ਕਰਦੇ ਹਨ, ਉਹ ਸਾਰੀ ਉਮਰ ਔਖੇ ਰਹਿੰਦੇ ਹਨ। ਕਈ ਤਰ੍ਹਾਂ ਦੇ ਸੂਖਮ ਜਿਹੇ ਅਭਿਮਾਨ ਦਿਲ ਵਿਚ ਟਿਕੇ ਰਹਿੰਦੇ ਹਨ ਤੇ ਬੜਾ ਔਖਾ ਕਰਦੇ ਹਨ। ਹੋਸਟਲਾਂ, ਬੋਰਡਿੰਗਾਂ ਦੀ ਜ਼ਿੰਦਗੀ ਵਿਚ ਕਈ ਬੁਰਾਈਆਂ ਹਨ, ਪਰ ਸਿੱਟਾ ਚੰਗਾ ਹੀ ਨਿਕਲਦਾ ਹੈ। ਖ਼ੁਦਪਸੰਦੀ ਵਰਗੀ ਔਖੀ ਆਦਤ ਸਿਰਫ਼ ਸਾਂਝੇ ਜੀਵਨ ਵਿਚ ਹੀ ਮੁੱਕ ਸਕਦੀ ਹੈ। ਇਕੱਲੇ ਰਹਿਣ ਵਾਲੇ ਲੋਕ ਖ਼ੁਦਪਸੰਦ ਹੋ ਜਾਂਦੇ ਹਨ, ਤੇ ਇਸ ਤੋਂ ਚੰਦਰੀ ਆਦਤ ਹੋਰ ਕੋਈ ਖਿਆਲ ਵਿਚ ਨਹੀਂ ਲਿਆਂਦੀ ਜਾ ਸਕਦੀ।

ਅਸਾਂ ਤੁਰਨ ਲੱਗਿਆਂ ਇਹ ਨਿਯਮ ਬਣਾਇਆ ਸੀ, ਕਿ ਜਿਹੜਾ ਕੋਈ ਖਿੱਝ ਜਾਏਗਾ, ਉਸ ਨੂੰ ਜੁਰਮਾਨਾ ਹੋਵੇਗਾ, ਤੇ ਜਿਹੜਾ ਕੋਈ ਖਿਝਾਏਗਾ, ਉਸ ਨੂੰ ਵੀ ਜੁਰਮਾਨਾ ਕੀਤਾ ਜਾਏਗਾ। ਖਿਝਾਣ ਵਾਲੇ ਸਾਰਾ ਸਫ਼ਰ ਖਿਝਾਂਦੇ ਰਹੇ, ਕਿਉਂਕਿ ਉਹਨਾਂ ਨੂੰ ਯਕੀਨ ਸੀ ਕਿ ਖਿੱਝਣ ਵਾਲੇ ਨੂੰ ਸ਼ਰਮਿੰਦਗੀ ਜ਼ਿਆਦਾ ਹੋਵੇਗੀ ਤੇ ਜੁਰਮਾਨਾ ਵੀ ਹੋਵੇਗਾ, ਇਸ ਲਈ ਉਹ ਵਸ ਲੱਗਿਆਂ ਖਿਝਿਆ ਦਿੱਸੇਗਾ ਨਹੀਂ।

ਆਮ ਸਾਥ ਨਾਲ ਮੈਨੂੰ ਇਹ ਔਖਿਆਈ ਰਹਿੰਦੀ ਹੈ, ਕਿ ਝਟ ਗੁਸੇ ਰਾਜ਼ੀ ਹੋ ਕੇ ਮੇਰੇ ਕੋਲ ਦਿਨ ਵਿਚ ਇੱਕ ਦੋ ਝਗੜੇ ਆ ਜਾਂਦੇ ਹਨ। ਇਸ ਸਾਥ ਵਿਚ ਮੇਰੇ ਕੋਲ ਕੋਈ ਝਗੜਾ ਨਾ ਆਇਆ। ਮੇਰੇ ਸਾਹਮਣੇ ਖਿਝ-ਖਿਝਾਈ ਤਾਂ ਹੁੰਦੀ ਰਹੀ, ਪਰ ਦੋਵੇਂ ਧਿਰਾਂ ਮੁਆਮਲੇ ਨੂੰ ਸ਼ਿਕਾਇਤ ਤਕ ਪਹੁੰਚਣ ਨਾ

ਦੇਂਦੀਆਂ ਰਹੀਆਂ। ਇੱਕ ਮੌਕੇ ਉਤੇ ਮੈਨੂੰ ਜਾਪਿਆ ਕਿ ਖਿਝਾਣ ਵਾਲੇ ਇਸ ਗੱਲ ਦਾ ਫ਼ਾਇਦਾ ਉਠਾ ਰਹੇ ਸਨ, ਕਿ ਖਿੱਝਣ ਵਾਲੇ ਆਪਣੀ ਨਮੋਸ਼ੀ ਦਾ ਖ਼ਿਆਲ ਕਰ ਕੇ ਬੜੀ ਦੂਰ ਤਕ ਬਰਦਾਸ਼ਤ ਕਰਦੇ ਜਾਣਗੇ। ਉਸ ਦਾ ਇਲਾਜ ਇੱਕ ਦਿਨ ਮੈਂ ਇਸ ਤਰ੍ਹਾਂ ਕੀਤਾ ਕਿ ਆਰਾਮ ਦੇ ਪਹਿਰ ਵਿਚ ਸਾਥ ਤੋਂ ਵਖਰਾ ਹੋ ਕੇ ਪੜ੍ਹਨ ਦਾ ਪ੍ਰੋਗਰਾਮ ਬਣਾ ਲਿਆ। ਕਾਰਨ ਪੁਛਿਆ ਗਿਆ। ਮੈਂ ਆਖਿਆ ਕਿ ਜਦੋਂ ਤੁਸੀਂ ਕਿਸੇ ਨੂੰ ਬਹੁਤੀ ਛੇੜਾ-ਛੇੜਾਈ ਕਰਦੇ ਹੋ, ਮੈਨੂੰ ਸੁਆਦ ਨਹੀਂ ਆਉਂਦਾ, ਇਸ ਲਈ ਮੈਂ ਕੁਝ ਚਿਰ ਤੁਹਾਡੇ ਤੋਂ ਵਖਰਾ ਰਿਹਾ ਕਰਾਂਗਾ। ਮੇਰਾ ਵਖਰਾ ਰਹਿਣਾ ਉਹਨਾਂ ਨੂੰ ਪ੍ਰਵਾਨ ਨਹੀਂ ਸੀ, ਇਸ ਲਈ ਉਹਨਾਂ ਚੰਗੇਰੇ ਰਵੱਈਏ ਦਾ ਇਕਰਾਰ ਕੀਤਾ।

ਸਾਰੇ ਸਫ਼ਰ ਵਿਚ ਸਿਰਫ਼ ਪੰਦਰਾਂ ਸਕਿੰਟਾਂ ਲਈ ਇੱਕ ਵਾਰੀ ਤੇ ਪੰਦਰਾਂ ਕੁ ਸਕਿੰਟਾਂ ਲਈ ਦੂਜੀ ਵਾਰੀ, ਦੋ ਖਿਝੀਆਂ ਹੋਈਆਂ ਗੱਲਾਂ ਮੈਂ ਸੁਣੀਆਂ।

ਇਸ ਮੁਆਮਲੇ ਦਾ ਜ਼ਿਕਰ ਮੈਂ ਇਸ ਲਈ ਕੀਤਾ ਹੈ ਕਿ ਸਾਥ ਵਿਚ ਛੇੜਾ-ਛੇੜਾਈ ਹਰ ਥਾਂ ਹੁੰਦੀ ਹੈ, ਕੀ ਪੜ੍ਹਿਆਂ ਦੇ ਸਾਥ ਵਿਚ ਤੇ ਕੀ ਅਨਪੜ੍ਹਾਂ ਦੇ। ਅਮਰੀਕਾ ਵਿਚ ਵੱਡੇ ਵੱਡੇ ਇੰਜੀਨੀਅਰਾਂ ਦੀ ਪਾਰਟੀ ਵਿਚ ਮੈਨੂੰ ਇਕ ਵਾਰੀ ਜਾਣ ਦਾ ਇਤਫ਼ਾਕ ਹੋਇਆ। ਉਥੇ ਵੀ ਮੈਂ ਵੇਖਿਆ ਕਿ ਕਿਸੇ ਨਾ ਕਿਸੇ ਨੂੰ ਮਜ਼ਾਕ ਦਾ ਨਿਸ਼ਾਨਾ ਬਣਾਇਆ ਜਾਂਦਾ ਸੀ। ਇੱਕ ਇੰਜੀਨੀਅਰ ਨੇ ਸਾਥੀਆਂ ਨਾਲ ਨਹਾਉਣ ਤੋਂ ਇਨਕਾਰ ਕੀਤਾ, ਸਾਥੀਆਂ ਨੇ ਸਣੇ ਕਪੜੀਂ ਉਹਨੂੰ ਪਾਣੀ ਵਿਚ ਸੁੱਟ ਪਾਇਆ। ਇੱਕ ਹੋਰ ਸਾਥੀ ਨੇ ਮੁਆਫ਼ੀ ਚਾਹੀ, ਪਰ ਜਦੋਂ ਸਾਥੀਆਂ ਦਾ ਰੁਖ਼ ਅਮੋੜ ਜਿਹਾ ਵੇਖਿਆ ਤਾਂ ਉਸ ਝਟ ਹਸਦਿਆਂ ਹਸਦਿਆਂ ਕਪੜੇ ਲਾਹ ਦਿੱਤੇ ਤੇ ਰੇੜਕੇ ਤੋਂ ਆਪਣੇ ਆਪ ਨੂੰ ਬਚਾ ਲਿਆ। ਸਾਥ ਦਾ ਸਭ ਤੋਂ ਵੱਡਾ ਲਾਭ ਇਹੀ ਹੈ, ਜਿਸ ਨੂੰ ਕਈ ਲੋਕ ਜ਼ਿਆਦਤੀ ਸਮਝਦੇ ਹਨ ਤੇ ਸ਼ਿਕਾਇਤ ਕਰਦੇ ਹਨ। ਸਿਰਫ਼ ਸਾਥ ਵਿਚ ਹੀ ਸਾਂਭੇ ਸੰਭਾਲੇ ਅਭਿਮਾਨ ਬਾਹਰ ਕੱਢ ਕੇ ਹਵਾ ਲੁਆਏ ਜਾ ਸਕਦੇ ਹਨ, ਨਹੀਂ ਤਾਂ ਅੰਦਰ ਦੱਬੇ ਫੋੜੇ ਬਣ ਜਾਂਦੇ ਹਨ ਤੇ ਹਰ ਕਿਸੇ ਲਈ ਤਕਲੀਫ਼ ਦਾ ਕਾਰਨ ਹੁੰਦੇ ਹਨ।

ਪੈਦਲ ਸਾਥ ਮਾਨਸਿਕ ਤੇ ਸਰੀਰਕ ਸਿਹਤ ਦਾ ਬੜਾ ਹੀ ਚੰਗਾ ਸਾਧਨ ਹੈ। ਰੋਜ਼ਾਨਾ ਨਵਾਂ ਪੈਂਡਾ, ਨਵਾਂ ਪ੍ਰੋਗਰਾਮ, ਕੂਚ ਕਰਨ ਤੇ ਪਹੁੰਚਣ ਦੀ ਉਤਸੁਕਤਾ, ਪੈਰੀਂ ਛਾਲਿਆਂ ਦਾ ਖ਼ਿਆਲ, ਰਾਹੀਆਂ ਦੇ ਦਰਸ਼ਨ, ਦੁਪਾਸੀਂ ਪੈਲੀਆਂ ਤੇ ਖੂਹ, ਸਰੀਰ ਵਿਚ ਤਾਕਤ ਤੇ ਹੱਠ ਦਾ ਵਾਧਾ, ਚਮਕੀ ਹੋਈ ਭੁੱਖ,

ਖੁੱਲ੍ਹਾ ਬੋਲ, ਸਾਦਾ ਪੁਸ਼ਾਕ, ਰਸਮ-ਰਿਵਾਜ ਤੋਂ ਸੁਤੰਤਰਤਾ, ਅਨੇਕਾਂ ਮੀਲ ਪੈਦਲ ਤੁਰ ਸਕਣ ਦੀ ਤਸੱਲੀ।

ਪੰਦਰਾਂ ਮੀਲ ਰੋਜ਼ ਤੁਰਦੇ ਜਾਓ, ਹਫ਼ਤੇ ਵਿਚ ਇੱਕ ਦਿਨ ਆਰਾਮ ਕਰੋ, ਤਾਂ ਮਹੀਨੇ ਵਿਚ ਚਾਰ ਸੌ ਮੀਲ ਮੁੱਕ ਜਾਂਦੇ ਹਨ, ਦੋ ਮਹੀਨੇ ਵਿਚ ਆਦਮੀ ਕਿਤੇ ਦਾ ਕਿਤੇ ਪਹੁੰਚ ਜਾਂਦਾ ਹੈ। ਇਹ ਚੇਤਾ ਕਰ ਕੇ ਸਾਨੂੰ ਬੜੀ ਖ਼ੁਸ਼ੀ ਹੁੰਦੀ ਸੀ ਕਿ ਅਸੀਂ ਤੁਰਦੇ ਸਿਆਲਕੋਟ ਪਹੁੰਚ ਗਏ ਸਾਂ। ਸਿਆਲਕੋਟ ਵਿਚ ਮਿਲਣ ਵਾਲੇ ਦੋਸਤਾਂ ਨੂੰ ਸਾਡੀ ਗੱਲ ਦਾ ਇਤਬਾਰ ਨਹੀਂ ਸੀ ਆਉਂਦਾ।

ਤੁਰਨਾ ਸਭ ਤੋਂ ਚੰਗੀ ਵਰਜ਼ਿਸ਼ ਹੈ। ਤੁਰਨ ਲਈ ਖੁੱਲ੍ਹੀ ਥਾਂ ਤੇ ਖੁੱਲ੍ਹਾ ਆਕਾਸ਼ ਚਾਹੀਦੇ ਹਨ। ਸਾਰਾ ਸਰੀਰ ਹਿਲਦਾ ਹੈ। ਹਵਾ ਲਗਾਤਾਰ ਕਈ ਘੰਟੇ ਬਹੁਤੀ ਫੇਫੜਿਆਂ ਵਿਚ ਜਾਂਦੀ ਹੈ। ਸਾਹ ਵਿਚ ਤਾਲ ਪੈਂਦਾ ਹੁੰਦਾ ਹੈ, ਸਾਰੇ ਅੰਗਾਂ ਦੀ ਇੱਕੋ ਜਿਹੀ ਤੇ ਹੌਲੀ ਹੌਲੀ ਵਰਜ਼ਿਸ਼ ਹੁੰਦੀ ਹੈ।

ਅਮਰੀਕਾ ਦੀ ਇੱਕ ਬੜੀ ਵੱਡੀ ਕੰਪਨੀ ਦਾ ਰਿਹਾ ਇਕ ਪ੍ਰਧਾਨ 72 ਸਾਲ ਦੀ ਉਮਰ ਵਿਚ ਵੀ ਏਨਾ ਤੁਰਦਾ ਸੀ ਕਿ ਮਹੀਨੇ ਵਿਚ ਉਸ ਦੇ ਤੁਰਨ ਦੀ ਔਸਤ ਵੀਹ ਮੀਲ ਰੋਜ਼ਾਨਾ ਸੀ। ਕਈ ਵਾਰੀ ਉਹ ਦਿਨ ਰਾਤ ਲਗਾਤਾਰ 24 ਘੰਟੇ ਤੁਰਦਾ ਰਹਿੰਦਾ ਸੀ। ਉਸ ਦੀ ਕਾਇਆਂ ਸੱਚ ਮੁੱਚ ਕੰਚਨ ਵਰਗੀ ਸੀ, ਤੇ ਉਸ ਦੀਆਂ ਸਭ ਤਾਕਤਾਂ ਪੂਰੇ ਜੋਬਨ ਵਿਚ ਸਨ। ਉਹ ਹਰ ਬੀਮਾਰੀ ਦਾ ਇਲਾਜ ਤੁਰਨਾ ਦੱਸਦਾ ਸੀ। ਉਹ ਕਹਿੰਦਾ ਸੀ, ਜਿਹੜਾ ਕੋਈ ਦੱਸ ਕਦਮ ਤੁਰ ਸਕਦਾ ਹੈ, ਉਸ ਨੂੰ ਬੀਮਾਰ ਹੋਣ ਦੀ ਕੋਈ ਮਜਬੂਰੀ ਨਹੀਂ, ਉਹ ਅੱਜ ਦਸ ਕਦਮ ਤੁਰੇ, ਕੱਲ੍ਹ ਉਹ ਯਾਰਾਂ ਕਦਮ ਤੁਰ ਸਕੇਗਾ, ਪਰਸੋਂ ਵਧੀਕ। ਇਸ ਤਰ੍ਹਾਂ ਕਰਦਿਆਂ ਉਹ ਦੱਸ ਮੀਲ ਤੁਰਨ ਲੱਗ ਪਏਗਾ, ਉਸ ਦੀ ਬੀਮਾਰੀ ਹਟ ਜਾਏਗੀ।

ਲੰਮੇ ਪੈਦਲ ਸਫ਼ਰ ਦੇ ਸਾਲ ਵਿਚ ਦੋ ਮੌਸਮ ਹਨ: ਇੱਕ ਸ਼ੁਰੂ ਅਕਤੂਬਰ ਵਿਚ, ਦੂਜਾ ਸ਼ੁਰੂ ਅਪ੍ਰੈਲ ਵਿਚ। ਬਿਸਤਰੇ ਬਹੁਤੇ ਨਹੀਂ ਲਿਜਾਣੇ ਪੈਂਦੇ, ਤੇ ਬਾਹਰ ਖੁੱਲ੍ਹੇ ਆਕਾਸ਼ ਹੇਠਾਂ ਵੀ ਡੇਰਾ ਕੀਤਾ ਜਾ ਸਕਦਾ ਹੈ। ਸਾਡਾ ਸਫ਼ਰ ਅੱਧ ਅਕਤੂਬਰ ਤੋਂ ਅਖ਼ੀਰ ਅਕਤੂਬਰ ਤੱਕ ਸੀ। ਮੌਸਮ ਨਿਹਾਇਤ ਹੀ ਅੱਛਾ ਸੀ। ਸਾਨੂੰ ਕਿਸੇ ਥਾਂ ਕੋਈ ਤਕਲੀਫ਼ ਨਾ ਹੋਈ।

ਸਫ਼ਰ ਵਿਚ ਬੜੀ ਭੁੱਖ ਲੱਗਦੀ ਹੈ, ਤੇ ਸਾਦੀਆਂ ਚੀਜ਼ਾਂ ਬੜੇ ਸੁਆਦ ਨਾਲ ਖਾਧੀਆਂ ਜਾ ਸਕਦੀਆਂ ਹਨ। ਇਹ ਚੀਜ਼ਾਂ ਰੋਜ਼ ਘਰੀਂ ਚੰਗੀਆਂ ਨਹੀਂ

ਲੱਗਦੀਆਂ, ਪਰ ਗੁਣਕਾਰੀ ਇਹੀ ਜ਼ਿਆਦਾ ਹੁੰਦੀਆਂ ਹਨ। ਸਫ਼ਰ ਵਿਚ ਇਹਨਾਂ ਦਾ ਲਾਭ ਉਠਾਇਆ ਜਾ ਸਕਦਾ ਹੈ। ਮੂਲੀਆਂ, ਗੰਨੇ, ਸ਼ਲਗਮ, ਭੁੱਜੇ ਦਾਣੇ, ਸਾਗ, ਦਹੀਂ, ਦੁਧ, ਲੱਸੀ ਆਦਿ ਬੜਾ ਹੀ ਸੁਆਦ ਦੇਂਦੇ ਹਨ ਤੇ ਬੜਾ ਲਾਭ ਪਹੁੰਚਾਂਦੇ ਹਨ। ਬੀਮਾਰ ਹੋਣ ਦੀ ਸੰਭਾਵਨਾ ਉੱਡ ਜਾਂਦੀ ਹੈ।

ਮੌਸਮ ਜੇ ਚੰਗਾ ਹੋਵੇ ਤਾਂ ਇੱਕ ਜਾਂ ਦੋ ਵੱਡੀਆਂ ਦਰੀਆਂ ਕਾਫ਼ੀ ਹਨ। ਬਾਹਰ ਹੀ ਡੇਰਾ ਲਾਇਆ ਜਾਏ। ਰੋਟੀ ਆਪੇ ਤਿਆਰ ਕੀਤੀ ਜਾਏ। ਸਭ ਕੰਮ ਆਪੇ ਕੀਤੇ ਜਾਣ। ਹਰ ਕੋਈ ਆਪੋ-ਆਪਣਾ ਸਾਮਾਨ ਆਪ ਖੋਲ੍ਹੇ, ਬੰਨ੍ਹੇ, ਤੇ ਗੱਡੀ ਆਦਿ ਵਿਚ ਲੱਦੇ। ਆਰਾਮ ਤਿਆਗ ਸਕਣਾ ਸਿਫ਼ਤ ਸਮਝੀ ਜਾਏ। ਸਿਵਾਏ ਕਿਸੇ ਸਰੀਰਕ ਮਜਬੂਰੀ ਦੇ ਆਰਾਮ ਜਾਂ ਅਮੀਰ ਖ਼ੁਰਾਕ ਤੋਂ ਸ਼ਰਮ ਜਿਹੀ ਆਵੇ, ਰੁਸਣਾ ਸ਼ਰਮਿੰਦਗੀ ਸਮਝੀ ਜਾਏ। ਸਾਥੀਆਂ ਦਾ ਸੁਆਦ ਵਧਾਣਾ ਹੀ ਹਰ ਕਿਸੇ ਦਾ ਮੁੱਖ ਖ਼ਿਆਲ ਹੋਵੇ।

ਬੜਾ ਥੋੜ੍ਹਾ ਸਾਮਾਨ ਤੇ ਬੜੇ ਥੋੜ੍ਹੇ ਕਪੜੇ ਨਾਲ ਖੜੇ ਜਾਣ। ਦੋ ਨਿਕਰਾਂ ਤੇ ਦੋ ਕਮੀਜ਼ਾਂ ਕਾਫ਼ੀ ਹਨ। ਜਦੋਂ ਲੋੜ ਪਵੇ ਆਪੇ ਧੋ ਲਈਆਂ ਜਾਣ।

ਇਸ ਤਰ੍ਹਾਂ ਦੇ ਸਫ਼ਰ ਵਿਚ ਖ਼ਰਚ ਵੀ ਬਹੁਤਾ ਨਹੀਂ ਆਉਂਦਾ। ਸਿਰਫ਼ ਦੋ ਗੱਡਿਆਂ ਦਾ ਵਾਧੂ ਖ਼ਰਚ ਹੋਵੇਗਾ। ਇੱਕ ਗੱਡਾ ਰਾਸ਼ਨ ਵਾਲਾ ਅੱਧੀ ਰਾਤ ਨੂੰ ਤੁਰ ਕੇ ਸਵੇਰੇ ਪੜਾਅ ਉਤੇ ਪਹੁੰਚ ਕੇ ਰੋਟੀ ਪਾਣੀ ਦਾ ਪ੍ਰਬੰਧ ਕਰੇ। ਦੂਜਾ ਗੱਡਾ ਸਵੇਰੇ ਖਿਸਤਰੇ ਆਦਿ ਲਿਜਾਵੇ ਤੇ ਦੁਪਹਿਰ ਨੂੰ ਪੜਾਅ ਉਤੇ ਪਹੁੰਚ ਜਾਵੇ। ਟੋਲੀ ਵਿਚ ਵਧ ਤੋਂ ਵਧ ਤੀਹ ਕੁ ਸਾਥੀ ਹੋਣ। ਇਹਨਾਂ ਦੀ ਸਿਹਤ ਚੰਗੀ ਹੋਵੇ ਜਿਹੜੀ ਰਸਤੇ ਦੇ ਔਖ-ਸੌਖ ਬਰਦਾਸ਼ਤ ਕਰ ਸਕੇ।

ਇਸ ਸਫ਼ਰ ਨੂੰ ਸਿਖਿਆ ਦਾ ਸਾਧਨ ਵੀ ਬਣਾਇਆ ਜਾ ਸਕਦਾ ਹੈ। ਹਰ ਰੋਜ਼ ਪੜਾਅ ਉਤੇ ਇੱਕ ਘੰਟੇ ਲਈ ਸਤਸੰਗ ਕੀਤਾ ਜਾਏ। ਇਸ ਸਤਸੰਗ ਵਿਚ ਤਕਰੀਰਾਂ, ਖ਼ਿਆਲਾਂ ਦਾ ਵਟਾਂਦਰਾ, ਚੰਗੀਆਂ ਕਿਤਾਬਾਂ ਵਿਚੋਂ ਪੜ੍ਹਾਈ, ਸਵਾਲ-ਜਵਾਬ ਕੀਤੇ ਜਾ ਸਕਦੇ ਹਨ। ਤੀਹ ਚੰਗੀਆਂ ਕਿਤਾਬਾਂ ਨਾਲ ਖੜੀਆਂ ਜਾਣ ਤੇ ਹਰੇਕ ਸਾਥੀ ਇੱਕ ਕਿਤਾਬ ਸਫ਼ਰ ਵਿਚ ਮੁਕਾਏ। ਵਾਰੀ ਵਾਰੀ ਸਾਥੀ ਆਪਣੇ ਪੜ੍ਹੇ ਦਾ ਸਾਰ-ਅੰਸ਼ ਸਾਥੀਆਂ ਨੂੰ ਸੁਣਾਨ, ਪੜ੍ਹੀ ਕਿਤਾਬ ਦੀ ਪੜਚੋਲ ਕਰਨ। ਰੋਜ਼ਾਨਾ ਇੱਕ ਘੰਟਾ ਇਸ ਸਤਸੰਗ ਲਈ ਬਹੁਤਾ ਨਹੀਂ, ਤੇ ਇਸ ਦਾ ਲਾਭ ਬੇਅੰਤ ਹੋਵੇਗਾ। ਤੀਹ ਕਿਤਾਬਾਂ ਦੀ ਸੰਖੇਪ ਜਿਹੀ ਵਾਕਫ਼ੀਅਤ ਹੋ ਜਾਏਗੀ।

ਹਰ ਕਿਸੇ ਨੂੰ ਆਪਣੀ ਚਾਲ ਦਾ ਅੰਦਾਜ਼ਾ ਲਾ ਲੈਣਾ ਚਾਹੀਦਾ ਹੈ। ਕਿਸੇ ਸੜਕ ਉਤੇ ਜਿਥੇ ਮੀਲਾਂ ਦੇ ਨਿਸ਼ਾਨ ਲੱਗੇ ਹੋਏ ਹੋਣ, ਘੜੀ ਨਾਲ ਲਿਜਾ ਕੇ ਤੁਰਿਆ ਜਾਏ। ਹਰ ਕਿਸੇ ਨੂੰ ਆਪਣੀ ਤਿੱਖੀ ਤੇ ਸਾਧਾਰਨ ਚਾਲ ਤੇ ਕਦਮ ਦਾ ਅੰਦਾਜ਼ਾ ਹੋਣਾ ਚੰਗੀ ਗੱਲ ਹੈ। ਫੀਤੇ ਨਾਲ ਆਪਣੇ ਕਦਮ ਦੀ ਔਸਤ ਲੰਬਾਈ ਜਾਚੀ ਹੋਈ ਕਈ ਥਾਈਂ ਬੜਾ ਕੰਮ ਦੇਂਦੀ ਹੈ। ਕਈ ਆਦਮੀ ਆਪਣੀ ਚਾਲ ਤੋਂ ਠੀਕ ਵਕਤ ਦਾ ਅੰਦਾਜ਼ਾ ਲਾ ਲੈਂਦੇ ਹਨ।

ਤੁਰਨ ਵਾਲੇ ਦਾ ਦਿਲ ਚੌੜਾ ਹੋ ਜਾਂਦਾ ਹੈ, ਇਸ ਯੋਗਤਾ ਦਾ ਅਹਿਸਾਸ ਹਰ ਵੇਲੇ ਦਿਲ ਵਿਚ ਰਹਿੰਦਾ ਹੈ, ਪੈਂਡੇ ਦਾ ਭਾਰ ਬਿਲਕੁਲ ਮਹਿਸੂਸ ਨਹੀਂ ਹੁੰਦਾ ਹੈ। ਦਸਾਂ ਵੀਹਾਂ ਮੀਲਾਂ ਦੇ ਸਾਹਮਣੇ ਖ਼ੁਦ-ਮੁਖਤਿਆਰੀ ਜਿਹੀ ਭਾਸਦੀ ਹੈ। ਜਿਹੜਾ ਕੋਈ ਦੋ ਸੌ ਮੀਲ ਪੈਦਲ ਤੁਰ ਲਵੇ, ਉਸ ਦੇ ਦਿਲੋਂ ਫ਼ਾਸਲੇ ਦਾ ਸਹਿਮ ਉੱਕਾ ਹੀ ਉਡ ਜਾਂਦਾ ਹੈ। ਤੁਰਨਾ ਸਿਰਫ਼ ਵਰਜ਼ਿਸ਼ ਹੀ ਨਹੀਂ, ਇੱਕ ਬੜਾ ਚੰਗਾ ਹੁਨਰ ਹੈ, ਜ਼ਿੰਦਗੀ ਨੂੰ ਸਾਂਵਿਆਂ ਪੱਧਰਿਆਂ ਰਖਣ ਵਿਚ ਬੜੀ ਸਹਾਇਤਾ ਦੇ ਸਕਦਾ ਹੈ। ਪੈਰਾਂ ਦੀ ਮਜ਼ਬੂਤੀ ਨੂੰ ਮਕਾਨ ਦੀ ਮਜ਼ਬੂਤ ਨੀਂਹ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ। ਕਮਜ਼ੋਰ ਪੈਰਾਂ ਵਾਲੇ ਆਦਮੀ ਬਹੁਤਾ ਕਰਕੇ ਲੰਮੀ ਉਮਰ ਨਹੀਂ ਭੋਗਦੇ, ਨਾ ਵੱਡੇ ਕੰਮ ਨੇਪਰੇ ਚਾੜ੍ਹ ਸਕਦੇ ਹਨ।

ਤੁਰਨ ਵਾਲੇ ਆਦਮੀ ਦੀ ਵੇਖਣ-ਸ਼ਕਤੀ ਬੜੀ ਵਧ ਜਾਂਦੀ ਹੈ, ਜੇ ਹੋ ਸਕੇ ਤਾਂ ਨਵੇਂ ਪਾਸਿਆਂ ਵਲ ਸਫ਼ਰ ਕੀਤਾ ਜਾਵੇ। ਵਾਕਫ਼ੀਅਤ ਤੇ ਦਿਲਚਸਪੀ ਦੋਹਾਂ ਵਿਚ ਵਾਧਾ ਹੁੰਦਾ ਹੈ।

ਜਿਨ੍ਹਾਂ ਦੀ ਸਿਹਤ ਖ਼ਰਾਬ ਹੋ ਜਾਵੇ, ਉਹ ਯਕੀਨ ਰਖਣ ਕਿ ਸਿਹਤ ਦਵਾਈਆਂ ਨਾਲ ਵਾਪਸ ਨਹੀਂ ਆ ਸਕਦੀ। ਸਿਰਫ਼ ਸ਼ਾਂਤ ਤੇ ਕੁਦਰਤੀ ਜੀਵਨ ਹੀ ਉਹਨਾਂ ਦੀ ਇੱਕ ਆਸ ਹੈ। ਉਹ ਕੁਦਰਤ ਦੇ ਨੇੜੇ ਰਹਿਣ ਤੇ ਸਾਦਾ ਜੀਵਨ ਜੀਉਣ ਦੀ ਕੋਸ਼ਿਸ਼ ਕਰਨ। ਤੁਰਨਾ ਉਹਨਾਂ ਨੂੰ ਕੁਦਰਤ ਦੇ ਨੇੜੇ ਰਖ ਸਕੇਗਾ। ਘਟ ਤੋਂ ਘਟ ਦੋ ਘੰਟੇ ਰੋਜ਼ਾਨਾ ਖੁੱਲ੍ਹੀਆਂ ਥਾਵਾਂ ਤੇ ਖੁੱਲ੍ਹੇ ਆਕਾਸ਼ ਹੇਠਾਂ ਤੁਰੋ, ਭਾਵੇਂ ਮੀਂਹ ਹੋਵੇ ਤੇ ਭਾਵੇਂ ਹਨੇਰੀ — ਤੁਹਾਡੀ ਗੁਆਚੀ ਹੋਈ ਸਿਹਤ ਵਾਪਸ ਆ ਜਾਏਗੀ।

✤ ✤ ✤ ✤

# ਸਿਰ ਤੋਂ ਪੈਰਾਂ ਤੱਕ ਜੀਉਣਾ

✤ ✤ ✤ ✤

ਇਸਾਈ ਮਤ ਦੇ ਪਹਿਲੇ ਮਹਾਨ ਉਪਦੇਸ਼ਕ ਤੇ ਧਰਮ-ਵੇਤਾ, ਸੰਤ ਪਾਲ ਨੇ ਸੱਤ ਬੱਜਰ ਪਾਪਾਂ ਤੋਂ ਆਪਣੇ ਸ਼ਰਧਾਲੂਆਂ ਨੂੰ ਵਰਜਿਆ ਹੈ। ਇਹਨਾ ਸੱਤਾਂ ਵਿਚੋਂ ਇੱਕ ਇਹ ਹੈ : ਸਿਰ ਤੋਂ ਪੈਰਾਂ ਤੱਕ ਨਾ ਜੀਉਣਾ।

ਇੱਕ ਕਮਰੇ ਨੂੰ ਸੁਥਰਾ ਤੇ ਮਿੱਠਾ ਰਖਣ ਲਈ ਸਭ ਤੋਂ ਜ਼ਰੂਰੀ ਗੱਲ ਇਹ ਹੈ, ਕਿ ਉਸ ਦੀ ਹਵਾ ਖਲੋਤੀ ਨਾ ਰਹਿਣ ਦਿੱਤੀ ਜਾਏ। ਭਾਵੇਂ ਬਾਰੀਆਂ ਬੂਹੇ ਖੁੱਲ੍ਹੇ ਵੀ ਹੋਣ, ਜਿੰਨਾ ਚਿਰ ਰੌਸ਼ਨਦਾਨਾਂ ਰਾਹੀਂ ਉਪਰਲੇ ਭਾਗ ਦੀ ਹਵਾ ਬਦਲਦੀ ਨਾ ਰਹੇ ਓਨਾ ਚਿਰ ਕਮਰੇ ਦੀ ਹਵਾ ਵਿਚ ਪੂਰੀ ਤਾਜ਼ਗੀ ਨਹੀਂ ਲਿਆਂਦੀ ਜਾ ਸਕਦੀ। ਇਸ ਕਮਰੇ ਵਿਚ ਸਾਮਾਨ ਭਾਵੇਂ ਕੇਡਾ ਹੀ ਮਹਿੰਗਾ ਪਿਆ ਹੋਵੇ, ਦਰੀਆਂ ਕਾਲੀਨ ਅਤਿ ਵਧੀਆ ਵਿਛੇ ਹੋਣ, ਪਰ ਜੇ ਇਹ ਕਮਰਾ ਬੰਦ ਰਹਿਣ ਕਰਕੇ ਸਿਰ ਤੋਂ ਲੈ ਕੇ ਪੈਰਾਂ ਤਕ ਤਾਜ਼ਾ ਹਵਾ ਨੂੰ ਆਰ-ਪਾਰ ਨਹੀਂ ਹੋਣ ਦੇਂਦਾ, ਤਾਂ ਇਸ ਦੀ ਵਰਤੋਂ ਨਾ ਸਿਰਫ਼ ਤਬੀਅਤ ਵਿਚ ਖੇੜਾ ਹੀ ਨਹੀਂ ਲਿਆਉਂਦੀ, ਸਗੋਂ ਉਮਰ ਘਟਾਂਦੀ ਹੈ।

ਇਹੋ ਹਾਲਤ ਸਾਡੇ ਮਨ ਤੇ ਦਿਮਾਗ਼ ਦੀ ਹੈ। ਜਿਸ ਮਨ ਵਿਚ ਇੱਕੋ ਇੱਕ ਤਰ੍ਹਾਂ ਦੀਆਂ ਉਮੈਦਾਂ ਤੇ ਚਿੰਤਾਵਾਂ ਰਹਿੰਦੀਆਂ ਅਤੇ ਜਿਸ ਦਿਮਾਗ਼ ਵਿਚ ਇੱਕੋ ਤਰ੍ਹਾਂ ਦੇ ਖ਼ਿਆਲ ਰਹਿੰਦੇ ਹਨ, ਉਹ ਇੱਕ ਪਾਸੇ ਪਏ ਸਰੀਰ ਵਾਂਗ ਪੀੜ ਕਰਨ ਲੱਗ ਪੈਂਦਾ ਤੇ ਓੜਕ ਬੰਦ ਹੋ ਜਾਂਦਾ ਹੈ।

ਮਨੁੱਖ, ਬਿਲਕੁਲ ਠੀਕ, ਰੱਬ ਦੇ ਸੱਚੇ ਵਿਚ ਢਾਲਿਆ ਗਿਆ ਹੈ — ਪਰ ਇਸ ਨੇ ਆਪਣੇ ਆਪ ਨੂੰ ਸਰਬ-ਸਮਰਥ ਤੋਂ ਅਡਰਾ ਕਰ ਲਿਆ ਹੈ।

ਜਿਸ ਤਰ੍ਹਾਂ ਇੱਕ ਨਿੱਕੀ ਜਿਹੀ ਕੁਟੀਆ ਬਣਾਈ ਗਈ ਹੋਵੇ, ਉਸ ਵਿਚ ਅਨੇਕਾਂ ਬੂਹੇ, ਬਾਰੀਆਂ, ਝਰਨੇ ਰਖੇ ਗਏ ਹੋਣ, ਤਾਂ ਕਿ ਇਹਨਾਂ ਰਾਹੀਂ ਪੌਣ ਤੇ ਧੁੱਪ ਆਰ-ਪਾਰ ਹੋ, ਅਣਟੁੱਟ ਲੜੀ ਬਣੀਆਂ ਰਹਿਣ । ਸਾਂ-ਸਾਂ ਕਰਦੀ ਹਨੇਰੀ ਰਤਾ ਕੁ ਬੂਹੇ ਖੜਕਾ ਕੇ ਪਾਰ ਹੋ ਜਾਂਦੀ ਹੈ, ਤੇ ਕੁਟੀਆ ਦੇ ਅੰਦਰ ਬਾਹਰ ਆਕਾਸ਼ ਤੇ ਸੂਰਜ ਦੀਆਂ ਸਿਫ਼ਤਾਂ ਕਾਇਮ ਰਹਿੰਦੀਆਂ ਹਨ ।

ਪਰ ਕਿਸੇ ਫ਼ਰਜ਼ੀ ਸਹਿਮ ਕਰਕੇ ਹਰ ਪਾਸਿਓਂ ਬੂਹੇ, ਬਾਰੀਆਂ, ਝਰਨੇ ਬੰਦ ਕਰ ਦਿੱਤੇ ਜਾਂਦੇ ਹਨ, ਜਾਂ ਸਿਰਫ਼ ਇੱਕ ਪਾਸਾ ਖੁੱਲ੍ਹਾ ਰਹਿਣ ਦਿੱਤਾ ਜਾਂਦਾ ਹੈ। ਆਕਾਸ਼ ਰੁਕ ਜਾਂਦਾ ਹੈ, ਸੂਰਜ ਬਾਹਰ ਖੜੋ ਜਾਂਦਾ ਹੈ। ਹਨੇਰੀ ਮੁਕਾਬਲਾ ਕਰਦੀ ਹੈ। ਓੜਕ ਛੱਤ ਉਡ ਜਾਂਦੀ ਹੈ, ਬੂਹੇ ਫੀਤੀ ਫਾਤੀ ਹੋ ਜਾਂਦੇ ਹਨ।

ਜਿੰਨੀ ਵੀ ਤਕਲੀਫ਼ ਇਸ ਵੇਲੇ ਮਨੁੱਖੀ ਦੁਨੀਆ ਵਿਚ ਹੈ, ਉਸ ਦਾ ਕਾਰਨ ਮਨੁੱਖ ਦੇ ਮਨ ਤੇ ਦਿਮਾਗ਼ ਦੇ ਬੰਦ ਦਰਵਾਜ਼ੇ ਹਨ। ਜਜ਼ਬਾਤੀ, ਆਰਥਕ, ਰਾਜਸੀ, ਰੂਹਾਨੀ ਤੂਫ਼ਾਨ ਬਾਹਰ ਗਰਜ ਰਹੇ ਹਨ, ਅੰਦਰ ਡਰੀਆਂ ਹੋਈਆਂ ਜਾਨਾਂ ਸਹਿਮ ਰਹੀਆਂ ਹਨ, ਕਿ ਕੀ ਹੋ ਜਾਏਗਾ ! ਜਿਧਰੋਂ ਹਨੇਰੀ ਦਾ ਬੁੱਲਾ ਆਉਂਦਾ ਹੈ, ਅਸੀਂ ਉਧਰ ਹੀ ਬੰਦ ਬੂਹਿਆਂ ਨੂੰ ਥੰਮਦੇ ਹਾਂ, ਮਤੇ ਉਖੜ ਜਾਣ। ਕੰਧਾਂ ਨੂੰ ਮਜ਼ਬੂਤ ਕਰਦੇ ਹਾਂ, ਮਤੇ ਢਹਿ ਜਾਣ । ਪਰ ਇਹ ਨਿਸਫਲ ਜਿਹੀ ਜਾਨ-ਖਪਾਈ ਹੈ। ਇਹਨਾਂ ਬੂਹਿਆਂ ਨੂੰ ਘੁਟ ਕੇ ਨਾ ਫੜਨ ਨਾਲ ਸਾਡਾ ਕੁਝ ਨਹੀਂ ਵਿਗੜਨ ਲੱਗਾ। ਅਸੀਂ ਤੇ ਤੂਫ਼ਾਨ ਕੋਈ ਵਖਰੀਆਂ ਚੀਜ਼ਾਂ ਨਹੀਂ। ਦਰਿਆ ਦਾ ਖੁੱਲ੍ਹਾ ਪਾਣੀ, ਰਾਹ ਵਿਚ ਬਣੀ ਕੋਠੀ ਦੀਆਂ ਕੰਧਾਂ ਅੰਦਰਲੇ ਪਾਣੀ ਨੂੰ ਅਪਣਾਨ ਲਈ ਟੱਕਰਾਂ ਮਾਰ ਰਿਹਾ ਹੈ — ਬਾਹਰਲਾ ਖੁੱਲ੍ਹਾ ਆਕਾਸ਼, ਸਾਡੇ ਅੰਦਰ ਦੀ ਅਚੱਲ ਹਵਾ ਨੂੰ ਆਪਣੇ ਆਪ ਨਾਲ ਮੇਲਣ ਲਈ ਕਾਹਲਾ ਪੈ ਰਿਹਾ ਹੈ। ਸਾਡੀ ਘਬਰਾਹਟ ਸਿਰਫ਼ ਅੰਦਰਲੀ ਪੌਣ ਦੇ ਬੇ-ਹਰਕਤ ਹੋਣ ਕਰਕੇ ਨਾ-ਤਾਕਤ ਹੋ ਜਾਣਾ ਹੈ।

ਕਾਹਲੀ, ਬੇ-ਸਬਰੀ, ਉਦਾਸੀ, ਰੋਗ ਕੀ ਹਨ ? ਸਿਰਫ਼ ਅਧੂਰੇ ਜੀਵਨ ਦਾ ਖ਼ਾਲੀਪਣ ਹੈ। ਆਪਣੇ ਪੈਰਾਂ ਤੋਂ ਸ਼ੁਰੂ ਕਰ ਕੇ ਸਿਰ ਤਕ ਪੜਤਾਲ ਕੀਤੀ ਜਾਏ। ਨਤੀਜਾ ਹੈਰਾਨ ਕਰ ਦੇਵੇਗਾ। ਕਈਆਂ ਦੇ ਪੈਰ ਮੁਰਦਾ ਹਨ, ਕਈਆਂ ਦਾ ਲਿੰਗ-ਭਾਗ ਬੇ-ਜਾਨ ਹੈ, ਕਈਆਂ ਦੇ ਮਨਾਂ ਵਿਚੋਂ ਵਰ੍ਹਿਆਂ ਦੀ 'ਹਵਾੜ ਨਹੀਂ ਨਿਕਲੀ, ਕਈਆਂ ਦੇ ਦਿਮਾਗ਼ ਵਿਚ ਅਜੇ ਉਹੀ ਖ਼ਿਆਲ ਅੜੇ ਖਲੋਤੇ ਹਨ ਜਿਹੜੇ ਬਚਪਨ ਵਿਚ ਕਿਧਰੋਂ ਆਏ ਸਨ, ਕਈਆਂ ਦੀਆਂ ਅੱਖਾਂ ਵਿਚ ਸਦੀਆਂ

ਪੁਰਾਣੀ ਝਾਤੀ ਹੈ ।

ਸਿਰਫ਼ ਓਸੇ ਵਿਚ ਆਕਾਸ਼ ਤੇ ਸੂਰਜ — ਅਰਥਾਤ ਰੱਬ — ਦੀਆਂ ਸਿਫ਼ਤਾਂ ਦਾ ਪ੍ਰਵੇਸ਼ ਹੋ ਸਕਦਾ ਹੈ ਜਿਹੜਾ ਸਿਰ ਤੋਂ ਪੈਰਾਂ ਤੱਕ ਜੀਉਂਦਾ ਹੈ, ਜਿਸ ਦੇ ਨਾ ਸਰੀਰ ਉਤੇ ਮੁਰਦਾ ਮਾਸ ਦਾ ਕੋਈ ਗਰਾਮ ਹੈ, ਤੇ ਨਾ ਮਨ ਵਿਚ ਕੋਈ ਮੁਰਦਾ ਖ਼ਿਆਲ ਹੈ — ਹਰ ਅੰਗ ਸਰਜੀਤ ਤੇ ਹਰ ਖ਼ਿਆਲ ਤਾਜ਼ਾ ।

ਜਿੰਨਾ ਚਿਰ ਅਸੀਂ ਆਕਾਸ਼ ਨੂੰ ਰੋਕੀ ਰਖਣ ਵਾਲੀਆਂ ਕੰਧਾਂ ਨੂੰ ਮਜ਼ਬੂਤ ਕਰਨ ਜਾਂ ਬੂਹਿਆਂ ਨੂੰ ਘੁਟ ਕੇ ਥੰਮੀ ਰਖਣ ਵਿਚ ਰੁੱਝੇ ਰਹਾਂਗੇ, ਸਾਨੂੰ ਜੀਉਣ ਦਾ ਸਮਾਂ ਨਹੀਂ ਮਿਲੇਗਾ । ਜ਼ਿੰਦਗੀ ਜੀਉਣ ਲਈ ਸਾਨੂੰ ਦਿੱਤੀ ਗਈ ਹੈ, ਜੀਵਨ-ਰੌ ਨੂੰ ਥੰਮੀ ਰਖਣ ਲਈ ਨਹੀਂ । ਜਦੋਂ ਕੋਈ ਪੂਰਨ ਥੰਮ੍ਹੀ ਜਾਂ ਡੱਕਾ ਬਣ ਜਾਂਦਾ ਹੈ, ਵਿਚਲੀ ਜੀਵਨ-ਰੌ ਉਸ ਨੂੰ ਢਾ ਦੇਂਦੀ ਹੈ । ਜਿੰਨੀ ਕੁ ਇਹ ਰੌ ਸਾਡੇ ਅੰਦਰ ਲੰਘ ਸਕਦੀ ਹੈ, ਓਨੇ ਕੁ ਹੀ ਅਸੀਂ ਜੀਉਂਦੇ ਹਾਂ । ਜਿਸ ਨੂੰ ਪੈਰਾਂ ਤੋਂ ਲੈ ਕੇ ਸਿਰ ਤੱਕ ਜੀਉਣ ਦੀ ਲੋਚਨਾ ਹੈ, ਉਹ ਆਪਣੇ ਮਨ ਤੇ ਦਿਮਾਗ ਨੂੰ ਜੀਵਨ-ਰੌ ਦੇ ਸਾਹਮਣੇ ਖੋਲ੍ਹ ਕੇ ਰਖ ਦੇਵੇ ।

ਸੰਸਾਰ-ਪ੍ਰਸਿਧ ਅੰਗ੍ਰੇਜ਼ ਵਿਚਾਰਵਾਨ, ਐਚ. ਜੀ. ਵੈਲਜ਼ ਨੇ ਆਪਣੇ ਆਪ ਨੂੰ ਬੰਦ ਕਰ ਕੇ ਰਖਣ ਵਾਲੇ ਮਨੁੱਖਾਂ ਬਾਬਤ ਏਸ ਤਰ੍ਹਾਂ ਆਖਿਆ ਹੈ :

> "ਵਰਤਮਾਨ ਸਭਿਅ ਭਾਈਚਾਰੇ ਵਿਚ ਬਹੁਤੇ ਲੋਕ ਇਹੋ ਜਿਹੇ ਹਨ, ਜਿਹੜੇ ਜੀਉਣ ਤੋਂ ਬੇ-ਲੋਚ ਜਿਹੇ ਹੋ ਗਏ ਹਨ । ਉਹ ਸਿਰਫ਼ ਆਦਤ ਅਨੁਸਾਰ ਜੀਵੀ ਜਾਂਦੇ ਹਨ; ਉਹਨਾਂ ਵਿਚ ਜ਼ਿੰਦਗੀ ਦੀਆਂ ਪ੍ਰੇਰਨਾਵਾਂ ਦਾ ਪ੍ਰਤਿਕਰਮ ਬੜਾ ਕਮਜ਼ੋਰ ਜਿਹਾ ਹੁੰਦਾ ਹੈ; ਉਹ ਬੇ-ਧਿਆਨੇ, ਬੇ-ਰੂਹ ਤੇ ਬੇ-ਖ਼ੁਸ਼ੀ ਜਾਪਦੇ ਹਨ । ਇਹਨਾਂ ਨੂੰ ਤਾਕਤਹੀਣ ਵਿਅਕਤੀ ਆਖਿਆ ਜਾ ਸਕਦਾ ਹੈ । ਇਹਨਾਂ ਵਿਚ 'ਠੀਕ ਹੋਣ' ਦਾ ਭਰੋਸਾ ਨਹੀਂ ਹੁੰਦਾ । ਉੱਦਮ ਇਹਨਾਂ ਨੂੰ ਬੇ-ਅਰਥ ਜਾਪਦਾ ਹੈ । ਇਹ ਘਟੀਆ ਚੀਜ਼ਾਂ ਕਬੂਲ ਕਰ ਲੈਂਦੇ ਹਨ, ਤੇ ਘਟੀਆ ਤਕਦੀਰਾਂ ਨਾਲ ਸੰਤੁਸ਼ਟ ਹੋ ਜਾਂਦੇ ਹਨ ।
>
> "ਜਾਨਵਰਾਂ ਦੀ ਜਿਸ ਸ਼੍ਰੇਣੀ ਜਾਂ ਜਿਸ ਸ਼੍ਰੇਣੀ ਦੇ ਜਿਹੜੇ ਭਾਗ ਵਿਚੋਂ ਕਠਨ ਮਿਹਨਤ ਨਾਲ ਜੀਉਣ ਦੀ ਚਾਹ ਉਡ ਜਾਂਦੀ ਹੈ, ਕੁਦਰਤ ਉਸ ਨੂੰ ਨੇਸਤ ਕਰ ਦੇਂਦੀ ਹੈ । ਕੁਦਰਤੀ ਚੋਣ ਘਟੀਆ ਦਰਜੇ ਨੂੰ ਮੁਕਾਂਦੀ ਜਾਂਦੀ ਹੈ । ਪਰ ਮਨੁੱਖ ਦੀ ਮੂਰਖਤਾ ਨੇ ਲਗਭਗ ਹਰ ਮਨੁੱਖ ਲਈ ਇੱਕ ਘਟੀਆ ਦਰਜੇ ਦੀ ਹਿਫ਼ਾਜ਼ਤ ਪੈਦਾ ਕਰ ਦਿੱਤੀ ਹੈ । (ਲੂਲ੍ਹੇ,

# ਆਦਰਸ਼

ਆਪਣੇ ਆਦਰਸ਼ ਮਗਰ ਤੁਰੀ ਜਾਓ, ਭਾਵੇਂ ਕੁਝ ਹੀ ਹੋ ਜਾਏ। ਇੱਕ ਦਿਨ ਹਾਲਤਾਂ ਬਦਲ ਜਾਣਗੀਆਂ ਤੇ ਓਹੀ ਕੁਝ ਹੋ ਜਾਏਗਾ ਜੋ ਤੁਸੀਂ ਚਾਹੁੰਦੇ ਰਹੇ ਹੋ।

ਆਦਰਸ਼ ਵਿਚ ਉਚੇਰਿਆਂ ਚੁੱਕਣ ਦੀ ਤਾਕਤ ਹੁੰਦੀ ਹੈ। ਜਿਹੜਾ ਕੋਈ ਹਮੇਸ਼ਾਂ ਆਪਣੇ ਆਦਰਸ਼ ਵੱਲ ਤੱਕਦਾ ਰਹਿੰਦਾ ਹੈ, ਉਹ ਹੋਲੀ ਹੌਲੀ ਉੱਚਾ ਚੜ੍ਹਦਾ ਜਾਂਦਾ ਹੈ।

ਜੋ ਦਸ਼ਾ ਅੱਜ ਹੈ, ਉਹਨੂੰ ਮੰਨ ਲਵੋ ਤੇ ਏਸੇ ਘੜੀ ਉਹਨੂੰ ਚੰਗਿਆਂ ਕਰਨ ਦੇ ਜਤਨ ਵਿਚ ਲੱਗ ਜਾਓ।

ਜੋ ਤਬਦੀਲੀ ਤੁਹਾਡੀ ਜ਼ਿੰਦਗੀ ਵਿਚ ਆਵੇ, ਉਹਦੇ ਕੋਲੋਂ ਕਿਸੇ ਚੰਗਿਆਈ ਦੀ ਆਸ ਰਖੋ; ਤੇ ਕੋਈ ਚੰਗ ਹੀ ਉਹਦੇ ਵਿਚੋਂ ਨਿਕਲੇਗਾ। ਜਿਹੋ ਜਿਹਾ ਤੁਹਾਡਾ ਵਿਸ਼ਵਾਸ ਹੈ, ਉਹੋ ਜਿਹੀ ਤੁਹਾਡੀ ਅਵਸਥਾ ਹੋ ਜਾਵੇਗੀ।

[ ਲਾਰਸਨ



# ਅਭਿਮਾਨ ਨੂੰ ਮਾਰਨਾ ਜਾਂ ਸੁਆਰਨਾ

ਅਭਿਮਾਨ ਨੂੰ ਮਾਰਨ ਦਾ ਉਪਦੇਸ਼ ਹਰੇਕ ਪੁਰਾਣੇ ਗ੍ਰੰਥ ਤੇ ਹਰੇਕ ਨਬੀ ਅਵਤਾਰ ਨੇ ਦਿੱਤਾ ਹੈ, ਤੇ ਮੁੱਦਤਾਂ ਤੋਂ ਉੱਚੇ ਜੀਵਨ ਦੇ ਜਾਚਕ ਅਭਿਮਾਨ ਨੂੰ ਮਾਰ ਸਕਣ ਦੇ ਤਰ੍ਹਾਂ ਤਰ੍ਹਾਂ ਦੇ ਸਾਧਨਾਂ ਵਿਚ ਰੁੱਝੇ ਰਹੇ ਹਨ, ਤੇ ਹਰੇਕ ਜਾਚਕ ਨੇ ਓੜਕ ਇਹੀ ਗਵਾਹੀ ਦਿੱਤੀ ਹੈ ਕਿ ਜੀਉਂਦੇ ਜੀਅ ਆਪੇ ਨੂੰ ਮਾਰਨਾ ਅਸੰਭਵ ਹੈ।

ਸਾਲਾਂ ਬੱਧੀ ਪਵਿੱਤਰ ਦਲ੍ਹੀਜ਼ ਉੱਤੇ ਮੱਥਾ ਟੇਕੀ ਰੱਖਿਆ, ਪਰ ਜਦੋਂ ਚੁੱਕਿਆ ਤਾਂ ਉਸ ਵਿਚ ਪਵਿੱਤਰ ਸਥਾਨ ਦੀ ਲੰਮੀ ਅਣਟੁੱਟ ਛੁਹ ਦੇ ਨਾਲ ਨਵੇਂ ਅਭਿਮਾਨ ਦਾ ਹੋਰ ਵਾਧਾ ਵੇਖਿਆ ਗਿਆ। ਚੰਗੀ ਪੁਸ਼ਾਕ ਲਾਹ ਕੇ ਪਿੰਡੇ ਉਤੇ ਸੁਆਹ ਮਲ ਲਈ, ਧੂਣੀ ਤੇ ਧੁੱਪ ਨਾਲ ਪਿੰਡਾ ਝੁਲਸ ਲਿਆ, ਸਿਰ ਵਿਚ ਸੁਆਹ ਮਲ ਕੇ ਸੁਹਣੇ ਕੇਸਾਂ ਦੀਆਂ ਜਟਾਂ ਬਣਾ ਲਈਆਂ — ਪਰ ਅਗਨੀ ਤੇ ਧੁੱਪ ਸਹਾਰਨ ਦੇ ਅਭਿਮਾਨ ਨੇ ਸਭ ਕਾਸੇ ਨੂੰ ਮਾਤ ਪਾ ਦਿਤਾ, ਲੰਮੀਆਂ ਜਟਾਂ ਨੇ ਹੁਸੀਨਾਂ ਦੇ ਕੁੰਡਲਾਂ ਨੂੰ ਵੀ ਬਰਾਬਰੀ ਦੇਣੋਂ ਇਨਕਾਰ ਕਰ ਦਿੱਤਾ। ਸੰਗਤ ਦੇ

ਜੋੜੇ ਝਾੜੇ, ਰਸਤਿਆਂ ਤੋਂ ਕੰਡੇ ਚੁਣੇ, ਸਦਾ ਨੀਵੇਂ ਬੋਲੇ, ਸਦਾ ਨੀਵੇਂ ਤੱਕਿਆ, ਇੱਕ ਵੇਲੇ ਰੋਟੀ ਖਾਧੀ, ਮਹਿਲ ਛੱਡ ਕੇ ਝੁੱਗੀ ਵਿਚ ਡੇਰਾ ਲਾਇਆ — ਪਰ ਜਿੰਨਾ ਔਖਾ ਸਾਧਨ, ਓਨੀ ਬਹੁਤੀ ਪ੍ਰਸਿੱਧੀ ਆਈ ਤੇ ਲੰਗੋਟੀ ਵਾਲੇ ਦੇ ਪੈਰਾਂ ਉਤੇ ਕਪੜਿਆਂ ਦੇ ਕਾਰਖ਼ਾਨਿਆਂ ਦੇ ਮਾਲਕਾਂ ਨੂੰ ਲਿਆ ਢਾਇਆ, ਝੁੱਗੀ ਦੀ ਦਲ੍ਹੀਜ਼ ਉਤੇ ਬਾਦਸ਼ਾਹਾਂ ਨੂੰ ਲਿਆ ਪਰਣਾਮ ਕਰਾਏ। ਇਕ ਮਹਿਲ ਦਾ ਅਭਿਮਾਨ ਏਡਾ ਉੱਚਾ ਨਹੀਂ ਸੀ, ਪਰ ਅਨੇਕਾਂ ਮਹਿਲਾਂ ਦੇ ਸਵਾਮੀ ਜਦੋਂ ਕਿਸੇ ਝੁੱਗੀ ਉਤੇ ਆ ਝੁਰਮਟ ਲਾਂਦੇ ਹਨ, ਤਾਂ ਅਭਿਮਾਨ ਦਾ ਸਾਗਰ ਠਾਠਾਂ ਵਿਚ ਆਉਣੋਂ ਨਹੀਂ ਰਹਿ ਸਕਦਾ।

ਦਿਆਨਤਦਾਰ ਜਾਚਕ ਪੁਕਾਰ ਉੱਠਿਆ : "ਨਾ ਮਾਰੋ ਇਹਨੂੰ, ਇਹ ਅਮਰ ਹੈ — ਐਵੇਂ ਭੁਲੇਖੇ ਵਿਚ ਜੀਵਨ ਨਾ ਗੁਆਓ — ਮਾਰਿਆਂ ਅਭਿਮਾਨ ਨਹੀਂ ਮਰਦਾ — ਇਸ ਨੂੰ ਸੁਆਰ ਸਕਣ ਵਿਚ ਹੀ ਜੀਵਨ ਦੀ ਸਫਲਤਾ ਹੈ।"

ਨੀਯਤ ਭਾਵੇਂ ਚੰਗੀ ਹੀ ਹੋਵੇ, ਪਰ ਗ਼ਲਤ ਸੇਧ ਵਿਚ ਕੀਤੀਆਂ ਕੋਸ਼ਸ਼ਾਂ ਦਾ ਸਿੱਟਾ ਠੀਕ ਨਹੀਂ ਨਿਕਲ ਸਕਦਾ। ਉੱਤਰ ਵਲ ਜਾਣ ਦੀ ਇੱਛਾ ਰੱਖਣ ਵਾਲਾ ਆਦਮੀ ਭਾਵੇਂ ਕੇਡੀ ਚੰਗੀ ਨੀਯਤ ਨਾਲ ਤੁਰੇ, ਜੇ ਉਸ ਦਾ ਮੂੰਹ ਦੱਖਣ ਵਲ ਹੈ ਤਾਂ ਉਹ ਕਦਾਚਿਤ ਉੱਤਰ ਵਲ ਨਹੀਂ ਵਧ ਸਕਦਾ।

ਇਹੀ ਕਾਰਨ ਹੈ, ਕਿ ਐਡੀ ਚੰਗੀ ਨੀਯਤ ਨਾਲ ਮਨੁੱਖ ਅਭਿਮਾਨ ਨੂੰ ਮਾਰਨ ਦਾ ਯਤਨ ਸਦੀਆਂ ਤੋਂ ਕਰਦਾ ਆਇਆ ਹੈ, ਪਰ ਨਤੀਜਾ ਇਹੀ ਦਿੱਸ ਰਿਹਾ ਹੈ ਕਿ ਚੁਤਰਫ਼ੀਂ ਕੋਝੇ ਅਭਿਮਾਨ ਦਾ ਰਾਜ ਹੈ। ਕੀ ਘਰ ਵਿਚ, ਕੀ ਮੰਦਰਾਂ ਵਿਚ, ਕੀ ਰਾਜ-ਦਰਬਾਰ ਵਿਚ, ਤੇ ਕੀ ਕਾਰਜਸ਼ਾਲਾ ਵਿਚ — ਸਭ ਥਾਈਂ ਅਭਿਮਾਨ ਦੀ ਰਾਸ ਰੱਚ ਰਹੀ ਹੈ।

ਰਚੇ ਵੀ ਕਿਉਂ ਨਾ ? ਇਹ ਜੀਵਨ ਦਾ ਬੁਨਿਆਦੀ ਜਜ਼ਬਾ ਹੈ। ਇਸ ਜਜ਼ਬੇ ਬਿਨਾਂ ਜ਼ਿੰਦਗੀ ਕੁਝ ਦੇਰ ਕਾਇਮ ਰਹਿ ਸਕਦੀ ਹੈ, ਪਰ ਇਸ ਬਿਨਾਂ ਕੋਈ ਮਨੋਰਥ ਪੈਦਾ ਨਹੀਂ ਹੋ ਸਕਦਾ, ਤੇ ਮਨੋਰਥ ਬਿਨਾਂ ਹਰੇਕ ਜ਼ਿੰਦਗੀ ਸਮਾਂ ਪਾ ਕੇ ਨਸ਼ਟ ਹੋ ਜਾਂਦੀ ਹੈ। ਸਾਰੀਆਂ ਈਜਾਦਾਂ, ਸਾਰੀ ਸਭਿਅਤਾ, ਸਾਰਾ ਸਾਹਿਤ, ਸਾਰਾ ਹੁਸਨ, ਸਾਰਾ ਰਾਗ, ਅਭਿਮਾਨ ਦਾ ਪ੍ਰਕਾਸ਼ ਹੈ।

ਬੱਚੇ ਦੇ ਰੋਜ਼ਾਨਾ ਜੀਵਨ ਦਾ ਮੁਤਾਲਿਆ ਕਰੋ। ਮੇਰੀ ਮਾਂ, ਮੇਰਾ ਖਿਡੌਣਾ, — ਮੈਂ ਵੱਡਾ, ਮੇਰਾ ਫ਼ਰਾਕ ਸੁਹਣਾ, — ਇਹ ਕੁਦਰਤੀ ਜਜ਼ਬੇ ਦਾ

ਕੁਦਰਤੀ ਵਿਖਾਲਾ ਹੈ। ਵੱਡਿਆਂ ਹੋ ਕੇ ਜਾਂ ਤੇ ਇਹ ਵਿਖਾਲਾ ਸੁਚੱਜਾ ਹੋ ਜਾਂਦਾ ਹੈ, ਤੇ ਜਾਂ ਰੋਕਣਾ ਪੈਂਦਾ ਹੈ। ਤੇ ਜਿਸ ਕਿਸੇ ਨੂੰ ਆਪਣੇ ਅਭਿਮਾਨ ਦਾ ਵਿਖਾਲਾ ਪਾਣੋ ਰੋਕਿਆ ਜਾਂਦਾ ਹੈ, ਉਹ ਪਾਗ਼ਲ ਤੇ ਜਾਂ ਬੀਮਾਰ ਹੋ ਜਾਂਦਾ ਹੈ, ਨਹੀਂ ਤਾਂ ਜੁਰਮ ਕਰਨ ਲਈ ਤਿਆਰ ਹੋ ਜਾਂਦਾ ਹੈ।

ਤੁਸੀਂ ਕਿਸੇ ਦੁਕਾਨ ਉਤੇ ਫ਼ਾਊਂਟੈਨ ਕਲਮ (ਇਕੱਠੀ ਸਿਆਹੀ ਭਰ ਕੇ ਲਿਖਣ ਵਾਲੀ ਕਲਮ) ਖ਼ਰੀਦਣ ਜਾਓ। ਲਿਖ ਕੇ ਉਸ ਦੀ ਪ੍ਰੀਖਿਆ ਕਰੋ, ਸੌ ਵਿਚੋਂ ਨੜਿੱਨਵੇਂ ਆਦਮੀ ਆਪਣਾ ਹੀ ਨਾਂ ਲਿਖਦੇ ਹਨ। ਮੁੰਡਿਆਂ ਨੂੰ ਅਸੀਂ ਗੁੱਸੇ ਹੁੰਦੇ ਹਾਂ ਕਿ ਉਹ ਥਾਂ ਥਾਂ ਆਪਣਾ ਨਾਂ ਲਿਖ ਛੱਡਦੇ ਹਨ – ਕੰਧਾਂ ਉਤੇ, ਕਾਪੀਆਂ ਉਤੇ, ਪਰ ਇਹ ਉਹਨਾਂ ਦਾ ਕਸੂਰ ਨਹੀਂ। ਉਹਨਾਂ ਦੇ ਅੰਦਰੋਂ ਆਪਣੇ ਆਪ ਕੁਝ ਅਰੁਕਵਾਂ ਉਠਦਾ ਹੈ। ਇਹ ਹਰ ਕਿਸੇ ਦੇ ਅੰਦਰੋਂ ਉਠਦਾ ਰਿਹਾ ਹੈ। ਇਹ ਰੁਕ ਨਹੀਂ ਸਕਦਾ, ਇਸ ਦੇ ਪਰਵਾਹ ਨੂੰ ਕਿਸੇ ਹੋਰ ਪਾਸੇ ਝੁਕਾਇਆ ਜਾ ਸਕਦਾ ਹੈ। ਪਰ ਇਸ ਦਾ ਰੋਕਣਾ ਖ਼ਤਰਨਾਕ ਹੈ। ਇਉਂ ਖ਼ਤਰਨਾਕ ਹੈ ਜਿਉਂ ਕਿਸੇ ਨਦੀ ਨੂੰ ਬੰਨ੍ਹ ਮਾਰਨਾ।

ਨਦੀ ਵਿਚ ਹੜ੍ਹ ਆਉਂਦੇ ਹਨ। ਕੰਢੇ ਦੇ ਪਿੰਡਾਂ ਨੂੰ ਨੁਕਸਾਨ ਪਹੁੰਚਦਾ ਹੈ। ਕੁਝ ਬੰਦੇ ਮਿਲ ਕੇ ਆਪਣੇ ਪਿੰਡਾਂ ਤੋਂ ਉਪਰ ਨਦੀ ਨੂੰ ਬੰਨ੍ਹ ਮਾਰ ਦੇਂਦੇ ਹਨ। ਇਸ ਬੰਨ੍ਹ ਨੂੰ ਖ਼ੂਬ ਪੱਕਿਆਂ ਕਰਦੇ ਹਨ। ਪਾਣੀ ਕੁਝ ਚਿਰ ਲਈ ਰੁਕ ਜਾਂਦਾ ਹੈ। ਉਹ ਖ਼ੁਸ਼ ਹੁੰਦੇ ਹਨ, ਪਰ ਜਦੋਂ ਚੋਖੀ ਦੂਰ ਤਕ ਨਦੀ ਨੱਕੋ-ਨੱਕ ਭਰ ਜਾਂਦੀ ਹੈ, ਤਾਂ ਬੰਨ੍ਹ ਦੇ ਉਤੋਂ ਦੀ ਪਾਣੀ ਰੁੜ੍ਹਦਾ ਹੈ ਤੇ ਓੜਕ ਬੰਨ੍ਹ ਟੁੱਟ ਜਾਂਦਾ ਤੇ ਪਿੰਡਾਂ ਦੇ ਪਿੰਡ ਤਬਾਹ ਹੋ ਜਾਂਦੇ ਹਨ।

ਇਹ ਕਿਉਂ ? ਕਿਉਂਕਿ ਵਗਦੇ ਪਰਵਾਹ ਰੋਕੇ ਨਹੀਂ ਜਾ ਸਕਦੇ। ਚੰਗਾ ਇਲਾਜ ਇਹ ਹੈ, ਕਿ ਫ਼ਾਲਤੂ ਪਾਣੀ ਨੂੰ ਨਹਿਰਾਂ ਵਿਚ ਵੰਡ ਕੇ ਕੰਢਿਆਂ ਤੋਂ ਭਾਰ ਹੌਲਾ ਕੀਤਾ ਜਾਏ। ਬੇਸ਼ੱਕ ਬਹੁਤਾ ਪਾਣੀ ਪਿਆ ਆਵੇ, ਤੁਹਾਡੀ ਨਦੀ ਵਿਚ ਅਨੇਕਾਂ ਹੋਰ ਨਾਲੇ ਪਏ ਡਿੱਗਣ, ਤੁਸੀਂ ਇਸ ਵਧਦੇ ਪਾਣੀ ਨੂੰ ਨਹਿਰਾਂ ਵਿਚ ਵੰਡ ਕੇ ਆਪਣੀ ਨਦੀ ਵਿਚ ਹੜ੍ਹ ਨਾ ਆਉਣ ਦਿਓ।

ਇਹ ਜੀਵਨ-ਜਾਚ ਦਾ ਰਾਜ਼ ਹੈ। ਤੁਸੀਂ ਅਭਿਮਾਨ ਨੂੰ ਮਾਰ ਨਹੀਂ ਸਕਦੇ। ਜਿਉਂ ਜਿਉਂ ਤੁਹਾਡੀ ਜੀਵਨ-ਨਦੀ ਵਿਚ ਤਜਰਬੇ, ਅਕਲ, ਪਿਆਰ, ਕੁਰਬਾਨੀ ਦੇ ਪਾਣੀ ਵਧਣਗੇ, ਇਸ ਦਾ ਜਾਂ ਤੇ ਪਾਟ ਚੌੜਾ ਹੋਣਾ ਚਾਹੀਦਾ ਹੈ, ਨਹੀਂ ਤਾਂ ਇਸ ਵਿਚੋਂ ਅਨੇਕਾਂ ਨਹਿਰਾਂ ਕੱਢਦਿਆਂ ਰਹਿਣਾ ਚਾਹੀਦਾ ਹੈ, ਜਿਨ੍ਹਾਂ

ਰਾਹੀਂ ਬਰੇਤੀਆਂ ਸੈਰਾਬ ਕੀਤੀਆਂ ਜਾਣ, ਤੇ ਨਾਲੇ ਜੀਵਨ-ਪਰਵਾਹ ਨੂੰ ਸੌਖੀ ਤਰ੍ਹਾਂ ਵਗਦਿਆਂ ਰਖਿਆ ਜਾਏ ।

ਉਪਰਲੀਆਂ ਸਤਰਾਂ ਰਾਹੀਂ ਮੈਂ ਆਪਣੇ ਪਾਠਕਾਂ ਨੂੰ ਮਨੁੱਖੀ ਜੀਵਨ ਦੀ ਇੱਕ ਮੂਲ ਸਚਿਆਈ ਦ੍ਰਿੜ੍ਹ ਕਰਾਣਾ ਚਾਹੁੰਦਾ ਹਾਂ ਕਿ "ਅਭਿਮਾਨ ਬਿਨਾਂ ਮਨੋਰਥ ਉਤਪਨ ਨਹੀਂ ਹੋ ਸਕਦਾ, ਤੇ ਮਨੋਰਥ ਬਿਨਾਂ ਕੋਈ ਵਿਕਾਸ ਨਹੀਂ ਹੋ ਸਕਦਾ ।" ਤੇ ਵਿਕਾਸ ਨਿਰਸੰਦੇਹ ਸ੍ਰਿਸ਼ਟੀ ਦੀ ਮੂਲ ਲਗਨ ਜਾਪਦੀ ਹੈ, ਇਸ ਲਈ ਅਭਿਮਾਨ ਜ਼ਿੰਦਗੀ ਦੀ ਮੂਲ ਪ੍ਰੇਰਨਾ ਹੈ ।

ਇਸ ਪ੍ਰੇਰਨਾ ਨੂੰ ਮਾਰਨਾ ਖ਼ਤਰਨਾਕ ਹੈ, ਸੁਆਰਨਾ ਮੂਲ-ਸ਼ਕਤੀ ਨਾਲ ਇੱਕ-ਸੁਰ ਹੋਣਾ ਹੈ ।

ਉਪਰਲੇ ਯਕੀਨ ਦੇ ਅਧੀਨ ਕੁਝ ਨੋਟ ਆਪਣੇ ਤਜਰਬੇ ਵਿਚੋਂ ਪੇਸ਼ ਕਰਨ ਦੀ ਖੁਲ੍ਹ ਮੰਗਦਾ ਹਾਂ ।

ਜ਼ਿੰਦਗੀ ਦੀ 90 ਫ਼ੀ ਸਦੀ ਨਾ-ਖ਼ੁਸ਼ੀ ਦਾ ਕਾਰਨ ਅਭਿਮਾਨ ਦਾ ਕੋਝਾ ਵਿਖਾਲਾ ਹੈ । ਅਭਿਮਾਨ ਆਪਣੇ ਲਈ ਕੋਈ ਨਾ ਕੋਈ ਰਾਹ ਤਾਂ ਜ਼ਰੂਰ ਲੱਭ ਲੈਂਦਾ ਹੈ, ਪਰ ਖ਼ੁਸ਼ੀ ਉਸੇ ਨੂੰ ਪ੍ਰਾਪਤ ਹੋਵੇਗੀ, ਜਿਹੜਾ ਇਸ ਲਈ ਚੰਗੇ ਰਾਹ ਤਿਆਰ ਕਰਦਾ ਰਹਿੰਦਾ ਹੈ ।

ਕਾਮ, ਕ੍ਰੋਧ, ਲੋਭ, ਮੋਹ, ਸਭ ਦੀ ਤਹਿ ਵਿਚ ਅਭਿਮਾਨ ਹੁੰਦਾ ਹੈ । ਇਸ ਅਭਿਮਾਨ ਨੂੰ ਖੋਜ ਕੇ ਲੱਭ ਲਵੋ । ਇਹੀ ਅਭਿਮਾਨ ਪਰਗਟ ਹੋਣਾ ਚਾਹੀਦਾ ਹੈ, ਤੇ ਇਸ ਨੂੰ ਕੋਝੀ ਤਰ੍ਹਾਂ ਪਰਗਟ ਹੋਣ ਦੇਣ ਦੀ ਥਾਂ ਸੁਚੱਜੀ ਤਰ੍ਹਾਂ ਪਰਗਟ ਕਰੋ ।

ਕਾਮ ਅਭਿਮਾਨ ਦੀ ਸਿਖਰ ਹੈ । ਜਦੋਂ ਅਸੀਂ ਦੂਜੇ ਦੀ ਆਤਮਾ ਨੂੰ ਆਪਣੇ ਨਾਲੋਂ ਵਖਰਿਆਂ ਰਹਿਣ ਹੀ ਦੇਣਾ ਨਹੀਂ ਚਾਹੁੰਦੇ, ਤਾਂ ਉਸ ਨੂੰ ਆਪਣੇ ਵਿਚ ਤੇ ਆਪਣੇ ਆਪ ਨੂੰ ਉਸ ਵਿਚ ਖ਼ਲਤ-ਮਲਤ ਕਰਨ ਦੀ ਉਕਸਾਹਟ ਸਾਡੇ ਵਿਚ ਪ੍ਰਬਲ ਹੋ ਜਾਂਦੀ ਹੈ । ਇਹ ਹਕੀਕੀ ਕਾਮ-ਵੇਗ ਹੈ । ਤੇ ਸਮਝੋ ਅਭਿਮਾਨ ਦੀ ਸਿਖਰ ਹੈ, ਤੁਸੀਂ ਦੂਜੇ ਨੂੰ ਸਾਰਾ ਆਪਣਾ ਬਣਾਨਾ ਚਾਹੁੰਦੇ ਹੋ ।

ਪਰ ਮੂਰਖ ਕਾਮੀ ਇਸ ਵੇਗ ਵਿਚੋਂ ਸਦੀਵੀ ਵਿਛੋੜੇ ਸਹੇੜ ਲੈਂਦਾ ਹੈ । ਕਈ ਵਾਰੀ ਆਪ ਖ਼ੁਦਕੁਸ਼ੀ ਕਰ ਲੈਂਦਾ ਹੈ, ਤੇ ਕਈ ਵਾਰੀ ਆਪਣੇ ਪ੍ਰੀਤਮ ਨੂੰ ਕਤਲ ਕਰ ਦੇਂਦਾ ਹੈ, ਤੇ ਬਹੁਤੀ ਵਾਰੀ ਆਪਣੇ ਆਪ ਨੂੰ ਤੇ ਉਸ ਨੂੰ ਅਣਖੁਲ੍ਹ ਉਲਝਣਾਂ ਵਿਚ ਪਾ ਦੇਂਦਾ ਹੈ ।

ਪਰ ਜਿਸ ਨੂੰ ਆਪਣੇ ਆਪ ਦਾ ਸੁਹਣਾ ਤੇ ਪੂਰਾ ਅਭਿਮਾਨ ਹੈ, ਉਹ

ਆਪਣੇ ਅਭਿਮਾਨ ਦੇ ਨੰਗੇ ਹੋ ਜਾਣ ਵਿਚ ਏਨਾ ਅਪਮਾਨ ਸਮਝਦਾ ਹੈ ਜਿੰਨਾ ਬਹਾਦਰ ਮਰਦ ਜਾਂ ਇਸਤ੍ਰੀਆਂ ਆਪਣੇ ਮਰਦਊਪੁਣੇ ਜਾਂ ਇਸਤ੍ਰੀਅਤ ਦੇ ਨੰਗੇਜ ਵਿਚ ਸਮਝਦੇ ਹਨ ।

ਪੂਰਨ ਅਭਿਮਾਨੀ ਆਦਮੀ ਕਦੇ ਕ੍ਰੋਧ ਨਹੀਂ ਕਰਦਾ, ਮੋਹ ਤੋਂ ਲਜਿਤ ਹੁੰਦਾ ਹੈ, ਲੋਭ ਤੋਂ ਸ਼ਰਮਾਂਦਾ ਹੈ । ਜਿਸ ਨੂੰ ਕ੍ਰੋਧ ਆ ਗਿਆ, ਉਸ ਦਾ ਅਭਿਮਾਨ ਭੰਗ ਹੋ ਗਿਆ, ਗੌਰਵ ਟੁੱਟ ਗਿਆ । ਸਾਡੇ ਅੰਦਰ ਵਡਿੱਤਣ ਦੀ ਇੱਕ ਅਮਰ ਲੋਚਨਾ ਹੈ । ਜਿਸ ਨੇ ਇਸ ਲੋਚਨਾ ਨੂੰ ਸਮਝ ਲਿਆ, ਉਸ ਨੇ ਅਭਿਮਾਨ ਦਾ ਭੇਤ ਲੱਭ ਲਿਆ, ਉਹ ਕਦੇ ਕ੍ਰੋਧ ਨਹੀਂ ਕਰੇਗਾ । ਲੋਭ ਤੇ ਮੋਹ ਤੇ ਭਲਾ ਹੈਨ ਹੀ ਛੋਟੀਆਂ ਖਿੱਚਾਂ ।

ਇਹ ਕਹਿਣਾ ਬਿਲਕੁਲ ਗ਼ਲਤ ਹੈ ਕਿ ਫ਼ਲਾਣਾ ਆਦਮੀ ਬੜਾ ਅਭਿਮਾਨੀ ਹੈ, ਝਟ ਕ੍ਰੋਧ ਨਾਲ ਤੜਪਣ ਲੱਗ ਪੈਂਦਾ ਹੈ । ਕ੍ਰੋਧ ਕਮਜ਼ੋਰੀ ਦਾ ਚਿੰਨ੍ਹ ਹੈ, ਕਿਸੇ ਅੰਦਰਲੇ ਹੌਲੇਪਣ ਦੇ ਅਨੁਭਵ ਵਿਚੋਂ ਪੈਦਾ ਹੁੰਦਾ ਹੈ । ਹੌਲੇ ਦਾ ਅਭਿਮਾਨ ਭਾਰਾ ਨਹੀਂ ਹੋ ਸਕਦਾ । ਜਿਸ ਨੂੰ ਆਪਣੀ ਸ਼ਖ਼ਸੀਅਤ ਦਾ ਅਭਿਮਾਨ ਹੋ ਜਾਂਦਾ ਹੈ, ਉਹ ਕਦੇ ਭੁੱਲ ਕੇ ਵੀ ਕ੍ਰੋਧ ਕਰਦਾ ਨਹੀਂ ਵੇਖਿਆ ਜਾਂਦਾ ।

ਏਸੇ ਤਰ੍ਹਾਂ ਮੈਂ ਕਈ ਆਦਮੀ ਵੇਖੇ ਹਨ, ਜਿਹੜੇ ਆਪਣੇ ਦੁਸ਼ਮਣਾਂ ਦੀ ਨਿੰਦਿਆ ਵੀ ਨਹੀਂ ਸੁਣ ਸਕਦੇ, ਕਦੇ ਉਹਨਾਂ ਨੂੰ ਮਾੜੇ ਸ਼ਬਦਾਂ ਵਿਚ ਯਾਦ ਨਹੀਂ ਕਰਦੇ । ਇਸ ਕਰਕੇ ਨਹੀਂ ਕਿ ਉਹਨਾਂ ਵਿਚੋਂ ਦਵੈਤ ਉਡ ਗਈ ਹੁੰਦੀ ਹੈ, ਜਾਂ ਉਹ ਬੜੇ ਅੱਲਾਹ-ਲੋਕ ਹੋ ਗਏ ਹੁੰਦੇ ਹਨ । ਸਿਰਫ਼ ਇਸ ਲਈ ਕਿ ਉਹਨਾਂ ਨੂੰ ਆਪਣੀ ਖ਼ੁਸ਼-ਅਖ਼ਲਾਕੀ ਦਾ ਅਭਿਮਾਨ ਹੁੰਦਾ ਹੈ । ਨਿੰਦਿਆ ਬਦ-ਅਖ਼ਲਾਕੀ ਹੈ, ਦੁਸ਼ਮਣ ਨੂੰ ਦੁਸ਼ਨਾਮ ਦੇਣਾ ਬੇ-ਸਬਰੀ ਪਰਗਟ ਕਰਨਾ ਹੈ । ਇਸ ਲਈ ਉਹ ਆਪਣੀ ਖ਼ੁਸ਼-ਅਖ਼ਲਾਕੀ ਦੀ ਸ਼ੁਹਰਤ ਨੂੰ ਭੁੱਲ ਕੇ ਵੀ ਖ਼ਤਰੇ ਵਿਚ ਪਾਣਾ ਨਹੀਂ ਚਾਹੁੰਦੇ ।

ਗੱਲ ਕੀ, ਉਹਨਾਂ ਆਪਣਾ ਅਭਿਮਾਨ ਮਾਰਿਆ ਨਹੀਂ, ਸਿਰਫ਼ ਖ਼ੁਸ਼-ਅਖ਼ਲਾਕੀ ਦੇ ਮਾਰਗ ਵਲ ਤੋਰ ਦਿੱਤਾ ਹੈ । ਜ਼ਾਹਰਾ ਤੌਰ ਉਤੇ ਉਹ ਨਿਰਮਾਣ ਦਿੱਸਣ ਲੱਗ ਪਏ, ਪਰ ਅਸਲ ਵਿਚ ਇਹ ਸ੍ਵੈ-ਮਾਣ ਦੀ ਸੰਪੂਰਨਤਾ ਹੈ । ਅਸਾਂ ਕਦੇ ਨਹੀਂ ਦੇਖਿਆ ਕਿ ਮੂਰਖ, ਨਾਲਾਇਕ, ਨਾਮਰਦ, ਬੁਜ਼ਦਿਲ ਆਦਮੀ ਨਿਰਮਾਣ ਹੋਣ । ਨਿਰਮਾਣਤਾ ਦਾ ਕਮਾਲ ਬਾਦਸ਼ਾਹਾਂ ਵਿਚ ਵੇਖਿਆ ਜਾਂਦਾ ਹੈ, ਏਸੇ ਲਈ ਨਿਰਮਾਣਤਾ ਨੂੰ ਬਾਦਸ਼ਾਹੀ ਸਿਫ਼ਤ ਆਖਿਆ ਗਿਆ ਹੈ । ਨਿਰਮਾਣ

ਉਹੀ ਸ਼ਖ਼ਸੀਅਤਾਂ ਹੋ ਸਕਦੀਆਂ ਹਨ, ਜਿਨ੍ਹਾਂ ਦਾ ਅਭਿਮਾਨ ਲਗਪਗ ਸੰਪੂਰਨ ਹੋ ਚੁੱਕਾ ਹੋਵੇ। ਨਿਰਮਾਣ ਅਸੀਂ ਉਹਨੂੰ ਨਹੀਂ ਕਹਿੰਦੇ, ਜਿਦ੍ਹੇ ਵਿਚ ਅਭਿਮਾਨ ਕਰ ਸਕਣ ਵਾਲੀ ਕੋਈ ਸਿਫ਼ਤ ਨਾ ਹੋਵੇ, ਤੇ ਉਹ ਹਰ ਕਿਸੇ ਦੇ ਪੈਰੀਂ ਹੱਥ ਲਾਂਦਾ ਤੇ ਹਰ ਕਿਸੇ ਅੱਗੇ ਹੱਥ ਜੋੜਦਾ ਫਿਰੇ। ਨਿਰਮਾਣ ਅਸੀਂ ਉਹਨੂੰ ਆਖਦੇ ਹਾਂ, ਜਿਸ ਵਿਚ ਆਪਣੀਆਂ ਚੰਗੀਆਂ ਸਿਫ਼ਤਾਂ ਦਾ ਏਨਾ ਮਾਣ ਹੋਵੇ, ਕਿ ਉਹ ਭੁੱਲ ਕੇ ਮੰਦੀ ਸਿਫ਼ਤ ਦਾ ਵਿਖਾਲਾ ਨਾ ਪਾਏ। ਉਸ ਦਾ ਅਭਿਮਾਨ ਕਿਸ ਲੇਖੇ, ਜਿਸ ਨੇ ਨੌਕਰ ਨੂੰ ਠੁੱਢ ਕੱਢ ਮਾਰਿਆ, ਜਿਸ ਨੇ ਮਾਤਹਿਤ ਨਾਲ ਅੱਖਾਂ ਲਾਲ ਕਰ ਲਈਆਂ, ਜਿਸ ਨੇ ਸਾਥੀ ਨੂੰ ਪਿਛਾਂਹ ਰੋਕ ਆਪ ਅੱਗੇ ਖਲੋਣ ਦੀ ਕਾਹਲ ਕਰ ਲਈ।

## ਅਭਿਮਾਨ ਸੁਆਰਨ ਦੇ ਕੁਝ ਸਾਧਨ

1. ਸ੍ਵੈ-ਪੜਤਾਲ ਕਰ ਕੇ ਆਪਣੀ ਵੱਡੀ ਕਮਜ਼ੋਰੀ ਲੱਭੋ। ਕੋਈ ਲਿੰਗ ਸੰਬੰਧੀ ਕਮਜ਼ੋਰ ਹੁੰਦਾ ਹੈ, ਕੋਈ ਡਰਦਾ ਬਹੁਤ ਹੈ, ਕਿਸੇ ਨੂੰ ਗੁੱਸਾ ਬਹੁਤਾ ਆ ਜਾਂਦਾ ਹੈ। ਇਹਨਾਂ ਗੱਲਾਂ ਸੰਬੰਧੀ ਆਪਣੇ ਅਭਿਮਾਨ ਤੋਂ ਚੰਗੀ ਤਰ੍ਹਾਂ ਜਾਣੂ ਹੋਵੋ। ਤਹਿ ਵਿਚ ਜ਼ਰੂਰ ਅਭਿਮਾਨ ਹੀ ਹੁੰਦਾ ਹੈ। ਇਸ ਨੂੰ ਜਾਣ ਕੇ ਦ੍ਰਿੜ੍ਹ ਹੋ ਜਾਵੋ ਕਿ ਅਭਿਮਾਨ ਦੇ ਨਸ਼ਟ ਹੋ ਜਾਣ ਨਾਲੋਂ ਵਡੇਰੀ ਭੰਡੀ ਹੋਰ ਕੋਈ ਨਹੀਂ। ਕਦੇ ਫੜੇ ਨਾ ਜਾਓ। ਵੱਡਿਆਂ ਹੋਣ ਦਾ ਅਭਿਮਾਨ, ਸ੍ਵੈ-ਪ੍ਰਕਾਸ਼ ਦਾ ਅਭਿਮਾਨ, ਸਾਡੀ ਜ਼ਿੰਦਗੀ ਦੀ ਜੋਤ ਹਨ। ਇਹਨਾਂ ਬਿਨਾਂ ਜ਼ਿੰਦਗੀ ਇੱਕ ਬੇ-ਸੁਆਦੀ ਜਿਹੀ ਘਟਨਾ ਹੈ; ਹੁੰਦੀ ਨਾ ਹੁੰਦੀ, ਇੱਕ ਬਰਾਬਰ ਸੀ। ਪਰ ਜਦੋਂ ਵੀ ਕ੍ਰੋਧ ਵਿਚ ਆ ਜਾਂਦੇ ਹਾਂ, ਜਾਂ ਡਰ ਜਾਂਦੇ ਹਾਂ, ਜਾਂ ਕਾਮਨਾ ਹੱਥੋਂ ਬੇਤਾਬ ਹੋ ਜਾਂਦੇ ਹਾਂ, ਤਾਂ ਸਾਡਾ ਮੁੱਲ ਘਟ ਜਾਂਦਾ ਹੈ, ਸਾਡਾ ਪ੍ਰਕਾਸ਼ ਧੁੰਦਲਾ ਹੋ ਜਾਂਦਾ ਹੈ, ਅਸੀਂ ਆਪਣੀਆਂ ਅੱਖਾਂ ਵਿਚ ਵੀ ਵੱਡੇ ਨਹੀਂ ਰਹਿੰਦੇ। ਅਰਥਾਤ ਸਾਰਾ ਅਭਿਮਾਨ ਭੰਗ ਹੋ ਗਿਆ। ਇਹ ਕਦੇ ਭੰਗ ਨਹੀਂ ਹੋਣ ਦੇਣਾ, ਇਸ ਲਈ ਸਾਡੀ ਜ਼ਿੰਦਗੀ ਦਾ ਵਤੀਰਾ ਇਸ ਖ਼ਾਹਿਸ਼ ਦੇ ਅਧੀਨ ਆਪਣੇ ਆਪ ਬੜਾ ਅਡੋਲ, ਤੋਲਵਾਂ ਤੇ ਸਿਆਣਪ ਭਰਿਆ ਹੋ ਜਾਏਗਾ।

## ਸਭ ਵਿਖਾਲਾ ਦੂਰ ਕਰੋ

ਵਿਖਾਲਾ ਉਹ ਕਰਦਾ ਹੈ, ਜਿਸ ਨੂੰ ਆਪਣੀਆਂ ਖ਼ੂਬੀਆਂ ਦਿੱਸ ਪੈਣ ਦਾ

ਯਕੀਨ ਨਾ ਹੋਵੇ। ਵਿਖਾਲਾ ਹਕੀਕਤ ਵਿਚ ਅਣਹੋਂਦ ਦਾ ਇਸ਼ਤਿਹਾਰ ਹੈ। ਜਿਸ ਕਿਸੇ ਨੂੰ ਆਪਣੀ ਸ਼ਖ਼ਸੀਅਤ ਦਾ ਮਾਣ ਹੈ, ਉਹ ਕਦੇ ਵਿਖਾਲੇ ਵਾਲੀ ਕੋਈ ਗੱਲ ਨਹੀਂ ਕਰਦਾ; ਸਾਧਾਰਨ, ਕੁਦਰਤੀ ਤੇ ਸੁਆਦਲੀਆਂ ਗੱਲਾਂ ਕਰਦਾ ਹੈ। ਉਸ ਦੇ ਵਤੀਰੇ ਤੇ ਬੋਲ-ਚਾਲ ਵਿਚ ਢੂੰਡਿਆਂ ਵੀ ਕੋਈ ਗੱਲ ਬੇਲੋੜੀ ਨਹੀਂ ਮਿਲਦੀ। ਤੇ ਹੌਲੀ ਹੌਲੀ ਉਸ ਦੀ ਸਮੁੱਚੀ ਸ਼ਖ਼ਸੀਅਤ ਵਿਚੋਂ ਅੰਤ੍ਰੀਵ ਇੱਕਸੁਰਤਾ ਦਾ ਪ੍ਰਭਾਵ ਪੈਂਦਾ ਹੈ। ਇਹ ਪ੍ਰਭਾਵ ਜ਼ਿੰਦਗੀ ਦਾ ਸਭ ਤੋਂ ਵੱਡਾ ਉਪਦੇਸ਼ ਹੈ। ਐਸੇ ਆਦਮੀ ਭਾਵੇਂ ਕਦੇ ਕੋਈ ਉਪਦੇਸ਼ ਨਾ ਵੀ ਕਰਨ, ਕਿਸੇ ਸੁਧਾਰ ਲਈ ਜ਼ਬਾਨ ਨਾ ਵੀ ਖੋਲ੍ਹਣ, ਉਹਨਾਂ ਦਾ ਜੀਵਨ ਇੱਕ ਤੁਰਦਾ ਫਿਰਦਾ ਉਪਦੇਸ਼ ਹੈ।

ਦੁਨੀਆ ਦੇ ਸਭ ਤੋਂ ਕੋਝੇ ਅਭਿਮਾਨੀ ਉਹ ਦੇਖੇ ਜਾਂਦੇ ਹਨ, ਜਿਨ੍ਹਾਂ ਨੂੰ ਬੇਗਾਨੀ ਆਸ ਹੁੰਦੀ ਹੈ। ਕਿਸੇ ਦੇ ਆਸਰੇ ਜੀਉਣ ਵਾਲੇ ਬੜੇ ਜ਼ੁਲਮ ਕਰਦੇ ਦੇਖੇ ਗਏ ਹਨ। ਇੱਕ ਇੱਕ ਸਾਹ ਆਪਣੇ ਖ਼ੁਦਾ ਦੇ ਆਸਰੇ ਲੈਣ ਵਾਲੇ ਬਾਦਸ਼ਾਹਾਂ ਨੇ ਲੱਖਾਂ ਜਿੰਦਾਂ ਨੂੰ ਲਹੂ ਦੇ ਘਾਟ ਉਤਾਰਿਆ ਹੈ। ਖ਼ੁਦਾ ਦੀ ਬਖ਼ਸ਼ਿਸ਼ ਦੇ ਆਸਰੇ ਅਨੇਕਾਂ ਪਾਪ ਕੀਤੇ ਜਾ ਰਹੇ ਹਨ, ਅਨੇਕਾਂ ਝੂਠ ਬੋਲੇ ਜਾ ਰਹੇ ਹਨ। ਪੂਜਾ, ਨਮਾਜ਼, ਇਬਾਦਤ, ਮੰਦਰ, ਮਸਜਿਦ ਦੇ ਆਸਰ ਖੋਟੇ ਵਪਾਰ, ਖੋਟੇ ਕਰਮ, ਖੋਟੇ ਸ਼ਬਦ, ਅਨੇਕਾਂ ਲੋਕਾਂ ਨੂੰ ਕੁਦਰਤੀ ਬੇ-ਆਰਾਮੀ ਦੀ ਸੂਚਨਾ ਦੇਣੋ ਅਸਮਰਥ ਹਨ। ਸੰਤਾਂ, ਪੀਰਾਂ, ਬਜ਼ੁਰਗਾਂ, ਰੋਜ਼ਿਆਂ, ਵਰਤਾਂ, ਸੰਧਿਆਵਾਂ, ਪਾਠਾਂ, ਤੇ ਗ਼ਲਤ ਇਤਕਾਦਾਂ ਦੇ ਆਸਰੇ ਕਰੋੜਾਂ ਇਸਤ੍ਰੀਆਂ ਮਰਦ ਆਪਣੇ ਜੀਵਨ ਨੂੰ ਸਫਲਾ ਨਹੀਂ ਕਰ ਰਹੇ।

ਸਭ ਆਸਰੇ ਤਿਆਗੋ। ਇੱਕੋ ਕਰਮਾਂ ਦਾ ਆਸਰਾ ਸੱਚਾ ਸਮਝੋ। ਇਸ ਆਸਰੇ ਵਿਚੋਂ ਉਹ ਨਰੋਆ ਅਭਿਮਾਨ ਪੈਦਾ ਹੋਵੇਗਾ ਜਿਹੜਾ ਕਦਮ ਕਦਮ ਉਤੇ ਮਨੁੱਖ ਦਾ ਪਹਿਰੇਦਾਰ ਬਣ ਸਕਦਾ ਹੈ। "ਜੋ ਕਰੋਗੇ, ਉਹੀ ਪਾਓਗੇ; ਜੋ ਸੋਚੋਗੇ, ਓਹੀ ਹੋਵੋਗੇ।" ਇਸ ਵਿਚ ਕਿਸੇ ਪੀਰ ਪੈਗੰਬਰ ਦੀ ਰੇਖ਼ ਵਿਚ ਮੇਖ਼ ਦੀ ਗੁੰਜਾਇਸ਼ ਨਹੀਂ, ਇਹ ਅਟੱਲ ਕਾਨੂੰਨ ਹੈ। ਏਸੇ ਦੇ ਅਧੀਨ ਇਹ ਬ੍ਰਹਮੰਡ ਆਪਣੀ ਵਿਸ਼ਾਲ ਹੋਣੀ ਤਣ ਰਿਹਾ ਹੈ।

ਤਕਦੀਰ ਦਾ ਅਭਿਮਾਨ ਵੀ ਨਿਕਾਰਾ ਹੈ ਤੇ ਡਰ ਵੀ ਨਿਕਾਰਾ ਹੈ। ਬਖ਼ਸ਼ਿਸ਼ ਦੀ ਆਸ ਵੀ ਛੋਟੀ, ਤੇ ਬਖ਼ਸ਼ਿਸ਼ ਦਾ ਅਭਿਮਾਨ ਵੀ ਬੇ-ਅਰਥ ਹੈ। ਸੱਚਾ ਸੂਹਾ ਅਭਿਮਾਨ ਕਰਮਾਂ ਦਾ ਹੈ। ਤੁਸੀਂ ਅਜਿਹੀ ਤਰ੍ਹਾਂ ਆਪਣੇ ਇਸ

ਅਭਿਮਾਨ ਨੂੰ ਸੰਪੂਰਨ ਕਰੋ ਕਿ ਇੱਕ ਕਰਮ ਵੀ ਖੋਟਾ ਨਾ ਹੋ ਜਾਵੇ, ਤੇ ਇੱਕ ਸ਼ਬਦ ਵੀ ਖੋਟਾ ਮੂੰਹੋਂ ਨਾ ਨਿਕਲੇ। ਕੋਈ ਆਸਰਾ ਤੁਹਾਡੇ ਕਿਸੇ ਕੰਮ ਨਹੀਂ ਆਉਣਾ, ਕਿਸੇ ਇਤਕਾਦ ਨੇ ਤੁਹਾਨੂੰ ਸੁਰਖ਼ਰੂ ਨਹੀਂ ਕਰਨਾ, ਜੇ ਤੁਸੀਂ ਆਪਣਾ ਦਿਆਨਤਦਾਰ ਗੁਜ਼ਾਰਾ ਨਹੀਂ ਕਰ ਸਕੇ, ਆਪਣੇ ਪਰਵਾਰ ਨਾਲ ਮਿਲ ਕੇ ਨਹੀਂ ਰਹਿ ਸਕੇ, ਆਪਣੇ ਗੁਆਂਢੀਆਂ ਦਾ ਸਨਮਾਨ ਪ੍ਰਾਪਤ ਨਹੀਂ ਕਰ ਸਕੇ।

## ਕਿਸੇ ਕੰਮ ਵਿਚ ਆਪਾ ਭੁਲਾਓ

ਆਪਾ ਮਾਰੋ ਨਹੀਂ, ਪਰ ਇਸ ਨੂੰ ਚੇਤੇ ਵੀ ਨਾ ਰਖੋ। ਆਪਾ ਮਾਰਨ ਦੇ ਜਤਨਾਂ ਵਿਚ ਇੱਕ ਵੱਡੀ ਘਾਟ ਇਹ ਹੈ, ਕਿ ਇਹਨਾਂ ਨਾਲ ਆਪਾ ਮਰਦਾ ਤੇ ਭਾਵੇਂ ਕਦੋਂ ਮਰੇ, ਪਰ ਚੇਤੇ ਹਰ ਘੜੀ ਰਹਿੰਦਾ ਹੈ। ਤੇ ਜਿਸ ਦਾ ਚੇਤਾ ਆਪੇ ਨਾਲ ਮੱਲਿਆ ਰਹੇ, ਉਹ ਕਰਨ ਵਾਲੇ ਕੰਮਾਂ ਦਾ ਚੇਤਾ ਨਹੀਂ ਰਖ ਸਕਦਾ। ਇਸ ਲਈ, ਆਪੇ ਨੂੰ ਕੁਦਰਤੀ ਚੰਗਾ ਵਿਸਤਾਰ ਦੇਣ ਲਈ ਜ਼ਰੂਰੀ ਹੈ ਕਿ ਅਸੀਂ ਕਿਸੇ ਤਰ੍ਹਾਂ ਇਸ ਨੂੰ ਭੁੱਲ ਸਕੀਏ। ਜਿਸ ਤਰ੍ਹਾਂ ਚੰਗੀ ਸਿਹਤ ਦੀ ਨਿਸ਼ਾਨੀ ਹੈ ਕਿ ਸਾਨੂੰ ਸਿਹਤ ਦਾ ਕਦੇ ਚੇਤਾ ਨਾ ਆਵੇ। ਬੀਮਾਰ ਨੂੰ ਸਦਾ ਸਿਹਤ ਦਾ ਚੇਤਾ ਰਹਿੰਦਾ ਹੈ। ਜਿਹੜੇ ਲੋਕਾਂ ਨੂੰ ਹਮੇਸ਼ਾਂ ਸਿਹਤ ਤੇ ਖ਼ੁਰਾਕ ਦਾ ਖ਼ਿਆਲ ਰਖਣਾ ਪੈਂਦਾ ਹੈ, ਉਹ ਸਿਹਤ ਚੰਗੀ ਨਹੀਂ ਰਖ ਸਕਦੇ।

ਆਪਾ ਕੰਮਾਂ ਵਿਚ ਭੁੱਲ ਸਕਦਾ ਹੈ। ਕੋਈ ਐਸਾ ਕੰਮ ਛੁਹੋ ਕਿ ਤੁਹਾਡੀ ਸਾਰੀ ਆਤਮਾ ਮੱਲੀ ਜਾਏ। ਦਿਨ ਚੜ੍ਹੇ ਤੇ ਬੀਤ ਜਾਏ, ਮਹੀਨੇ ਮੁੱਕ ਜਾਣ, ਵਰ੍ਹੇ ਲੰਘ ਜਾਣ; ਤੁਹਾਨੂੰ ਉਹ ਇੱਕ ਤੁਰਦਾ ਪਲ ਜਾਪੇ। ਆਪਾ ਭੁੱਲ ਜਾਏਗਾ, ਪਰ ਵੱਡਾ ਹੁੰਦਾ ਜਾਏਗਾ। ਜੀਕਰ ਸੁੱਤਿਆਂ ਪਿਆਂ ਸਾਡੀ ਸਰੀਰਕ ਕਾਰਜਸ਼ਾਲਾ ਵਿਚ ਮੁਰੰਮਤ ਦਾ ਕੰਮ ਜਾਗਦਿਆਂ ਪਿਆਂ ਨਾਲੋਂ ਬਹੁਤਾ ਹੁੰਦਾ ਹੈ।

ਸੇਵਾ, ਸਾਰਥਕਤਾ ਤੇ ਸਫਲਤਾ ਸਾਡੇ ਅਭਿਮਾਨ ਦਾ ਸੁਚੱਜਾ ਪ੍ਰਕਾਸ਼ ਹਨ।

## ਖ਼ੁਦਮਸਤ ਹੋਣਾ

ਖ਼ੁਦਮਸਤੀ ਤੋਂ ਮੇਰਾ ਭਾਵ ਉਹ ਸੂਫ਼ੀਆਨਾ ਲਿਵਲੀਨਤਾ ਨਹੀਂ, ਜਿਸ

ਨੂੰ ਫ਼ਕੀਰਾਂ ਨੇ ਸਲਾਹਿਆ ਹੈ। ਮੇਰਾ ਭਾਵ ਉਸ ਰੋਗੀ ਜਿਹੀ ਅਵਸਥਾ ਤੋਂ ਹੈ, ਜਿਸ ਵਿਚ ਅਸੀਂ ਹਰ ਗੱਲ ਨੂੰ ਆਪਣੇ ਨਾਲ ਹੀ ਸੰਬੰਧਤ ਕਰਦੇ ਹਾਂ। ਫ਼ਲਾਣਾ ਤਾਰਾ ਚੜ੍ਹਿਆ ਹੈ, ਸਾਡੇ ਲਈ ਚੰਗਾ ਹੈ; ਫ਼ਲਾਣਾ ਤਾਰਾ ਡੁੱਬਾ ਹੈ, ਸਾਡੇ ਲਈ ਮਾੜਾ ਹੈ; ਫ਼ਲਾਣਾ ਆਇਆ ਸੀ, ਸਾਨੂੰ ਮਿਲਿਆ ਨਹੀਂ; ਫ਼ਲਾਣਾ ਸਾਡੀਆਂ ਗੱਲਾਂ ਕਰ ਰਿਹਾ ਸੀ; ਮੈਂ ਹਰ ਕਿਸੇ ਨਾਲ ਚੰਗਾ ਹਾਂ, ਪਰ ਹਰ ਕੋਈ ਮੈਨੂੰ ਧੋਖਾ ਦੇ ਜਾਂਦਾ ਹੈ; ਫ਼ਲਾਣੇ ਨੇ ਮੇਰੀ ਹੱਤਕ ਕਰ ਦਿੱਤੀ, ਫ਼ਲਾਣੇ ਨੇ ਮੇਰੇ ਜਜ਼ਬਿਆਂ ਦੀ ਪਰਵਾਹ ਨਹੀਂ ਕੀਤੀ।

ਆਪਣੇ ਆਪ ਨੂੰ ਹੀ ਦੁਨੀਆ ਦਾ ਕੇਂਦਰ ਸਮਝਿਆਂ ਸਾਰੀ ਦੁਨੀਆ ਸਾਡੇ ਦੁਆਲੇ ਘੁੰਮਣ ਲੱਗ ਪੈਂਦੀ ਹੈ; ਤੇ ਬੜੀ ਛੇਤੀ ਸਾਨੂੰ ਭੌਂ ਚੜ੍ਹ ਜਾਂਦੇ ਹਨ।

ਬਦਹੋਸ਼ੀ, ਸ਼ੁਦਾ, ਮਾਲੀਖ਼ੋਲੀਆ, ਜਾਣੋ ਇਸ ਤਰ੍ਹਾਂ ਦੇ ਚੜ੍ਹੇ ਭੌਂ ਹਨ। ਇਹ ਉਹਨਾਂ ਨੂੰ ਚੜ੍ਹਦੇ ਹਨ, ਜਿਹੜੇ ਕਿਸੇ ਨਾ ਕਿਸੇ ਤਰ੍ਹਾਂ ਭੌਂਦੀ ਘੁੰਮਦੀ ਜ਼ਿੰਦਗੀ ਤੋਂ ਵਖਰੇ ਹੋ ਕੇ ਖਲੋ ਗਏ ਹਨ, ਤੇ ਦੁਨੀਆ ਉਹਨਾਂ ਦੇ ਗਿਰਦ ਭੌਣ ਲੱਗ ਪਈ ਹੈ। ਇਸ ਅਵਸਥਾ ਦਾ ਕੋਈ ਹੋਰ ਇਲਾਜ ਨਹੀਂ। ਸਭ ਦਵਾਈਆਂ ਬੇ-ਅਰਥ ਹਨ। ਤੁਸੀਂ ਵੀ ਬ੍ਰਹਮੰਡ ਦੀ ਖੇਡ ਵਿਚ ਸ਼ਾਮਲ ਹੋ ਜਾਓ। ਆਪਣੀ ਘੁੰਮਣ-ਘੇਰੀ 'ਚੋਂ ਬਾਹਰ ਆ ਜਾਓ। ਆਲੇ-ਦੁਆਲੇ ਦੀ ਜ਼ਿੰਦਗੀ ਵਿਚ ਹਿੱਸਾ ਲਵੋ। ਭੈਣ, ਭਰਾ, ਪਤੀ, ਪੁੱਤਰ, ਗੁਆਂਢੀ ਦੇ ਦੁਖਾਂ ਸੁਖਾਂ ਵਿਚ ਹਿੱਸਾ ਲਵੋ। ਆਪਣੇ ਗਿਰਦੇ ਬਹੁਤਿਆਂ ਨੂੰ ਜਮ੍ਹਾ ਨਾ ਹੋਣ ਦਿਓ। ਆਪਣਾ ਅਭਿਮਾਨ ਜਗਾ ਕੇ ਇਸ ਮੁਥਾਜ ਜਿਹੀ ਹਾਲਤ ਤੋਂ ਛੁਟਕਾਰਾ ਪਾਵੋ, ਕਿ ਤੁਹਾਨੂੰ ਕੋਈ ਪੱਖਾ ਝੱਲੇ, ਤੁਹਾਡਾ ਕੋਈ ਲੱਕ ਦੱਬੇ, ਤੁਹਾਨੂੰ ਕੋਈ ਸ਼ੀਸ਼ੀ ਸੁੰਘਾਏ। ਮੋਢੇ ਛੰਡੋ, ਅੱਖਾਂ ਖੋਲ੍ਹੋ ਤੇ ਚੇਤੰਨ ਹੋ ਕੇ ਜੀਵਨ-ਬਾਜ਼ੀ ਵਿਚ ਸ਼ਾਮਲ ਹੋ ਜਾਓ। ਇਹ ਜ਼ਿੰਦਗੀ ਦਾ ਨਾਚ ਹੈ, ਸਭ ਚੀਜ਼ਾਂ ਨੱਚ ਰਹੀਆਂ ਹਨ, ਘੁੰਮ ਰਹੀਆਂ ਹਨ; ਸੂਰਜ, ਚੰਨ, ਸਿਤਾਰੇ, ਧਰਤੀਆਂ, ਸਭ ਗਰਦਸ਼ ਕਰ ਰਹੇ ਹਨ। ਜਿਹੜਾ ਖਲੋਤਾ, ਉਸ ਨਾਲ ਦੂਜਾ ਟੱਕਰਿਆ, ਟੁੱਟਾ ਤੇ ਫੇਰ ਰਿੜ੍ਹਿਆ। ਤੇ ਜਿਹੜਾ ਨਹੀਂ ਰਿੜ੍ਹਿਆ, ਉਹ ਪਿਸ ਕੇ ਖ਼ਾਕ ਹੋ ਗਿਆ ਤੇ ਧੂੜ ਬਣ ਕੇ ਹੋਰਨ੍ਹਾਂ ਧਰਤੀਆਂ ਉਤੇ ਜਾ ਟਿਕਿਆ, ਤੇ ਉਹਨਾਂ ਦਾ ਭਾਗ ਬਣ ਗਿਆ।

ਜੇ ਤੁਸੀਂ ਇਸ ਬ੍ਰਹਮੰਡ ਵਿਚ ਸੁਤੰਤਰ ਹਸਤੀ ਦੇ ਚਾਹਵਾਨ ਹੋ, ਤਾਂ ਭੌਂਦੇ ਜਾਓ, ਨੱਚਦੇ ਜਾਓ, ਹਿਲਦੇ ਜਾਓ, ਨਵੀਆਂ ਥਾਵਾਂ ਮੱਲਦੇ ਜਾਓ,

ਪਿਛਲਿਆਂ ਲਈ ਰਾਹ ਖ਼ਾਲੀ ਕਰਦੇ ਜਾਓ ।

ਆਪਣੇ ਘੁਰਨੇ ਵਿਚੋਂ ਬਾਹਰ ਨਿਕਲ ਕੇ ਖੇਡ, ਨਾਚ, ਰੰਗ, ਸੇਵਾ ਦੇ ਇਸ ਮਹਾਨ ਕਰਮ-ਯੱਗ ਵਿਚ ਸ਼ਾਮਲ ਹੋਵੋ, ਪਰਵਾਹ ਨਾ ਕਰੋ, ਕੀ ਹੋਵੇਗਾ । ਹੋਣਾ ਕੀ ਹੈ, ਜਿੰਨਾ ਚਿਰ ਦਾਹੀ ਨੂੰ ਹੱਥ ਨਹੀਂ ਲੱਗਦਾ, ਜ਼ਿੰਦਗੀ ਦੀ ਅਨੂਪਮ ਰਾਸ ਵਿਚ ਕਿਲਕਲੀ ਮਚਾਂਦੇ ਜਾਓ । ਜੇ ਤੁਸੀਂ ਆਪਣੇ ਹੀ ਪੈਰਾਂ ਵਲ ਤੱਕੋਗੇ ਤਾਂ ਥਿੜਕ ਜਾਓਗੇ । ਤੱਕੋ ਦੂਜਿਆਂ ਦੇ ਪੈਰਾਂ ਵਲ ਤੇ ਸੁਣੋ ਜ਼ਿੰਦਗੀ ਦਾ ਅਨਹਦ ਤਾਲ । ਕਦਮਾਂ ਦਾ ਫ਼ਿਕਰ ਨਾ ਕਰੋ । ਚੰਗੀ ਤਾਲ ਦੇ ਅਸਰ ਹੇਠਾਂ ਕਦੇ ਕਦਮ ਨਹੀਂ ਉਖੜਦਾ ।

## ਸ਼ਕਾਇਤ ਦੀ ਆਦਤ ਹਟਾਓ

ਸ਼ਕਾਇਤ ਕਰਨੀ ਆਪਣੀ ਕਮਜ਼ੋਰੀ ਦਾ ਇਕਬਾਲ ਕਰਨਾ ਹੈ । ਉਹ ਆਦਮੀ ਕੇਡਾ ਕਮਜ਼ੋਰ ਹੋਵੇਗਾ, ਜਿਹੜਾ ਟਾਂਗੇ ਵਾਲਿਆਂ ਦੀ ਵੀ ਸ਼ਕਾਇਤ ਕਰਦਾ ਹੈ; ਜਿਦ੍ਹੇ ਨੌਕਰ ਵੀ ਵਫ਼ਾਦਾਰ ਨਹੀਂ ਹੁੰਦੇ; ਜਿਦ੍ਹੇ ਕੋਲ ਕੋਈ ਨੌਕਰ ਛੇ ਮਹੀਨੇ ਨਹੀਂ ਕੱਟ ਸਕਦਾ; ਜਿਸ ਦੇ ਗੁਆਂਢੀ ਖ਼ਰਾਬ ਹਨ; ਜਿਸ ਦਾ ਪੁੱਤਰ ਆਖੇ ਨਹੀਂ ਲੱਗਦਾ; ਜਿਸ ਦੀ ਪਤਨੀ ਵਫ਼ਾਦਾਰ ਨਹੀਂ ।

ਇਹ ਅਵਸਥਾ ਬੜੇ ਕੋਝੇ ਜਿਹੇ ਅਭਿਮਾਨ ਦੀ ਕਿਰਤ ਹੁੰਦੀ ਹੈ । ਤੁਸੀਂ ਸਮਝਦੇ ਹੋ, ਹਰ ਕੋਈ ਤੁਹਾਡਾ ਹੀ ਖ਼ਿਆਲ ਰਖੇ ਤੇ ਤੁਹਾਡੇ ਲਈ ਰਾਹ ਖ਼ਾਲੀ ਕਰੇ । ਪਰ ਅਸਲੀ ਅਭਿਮਾਨ ਵਿਚ ਸ਼ਕਾਇਤ ਦੀ ਕੋਈ ਗੁੰਜਾਇਸ਼ ਨਹੀਂ ਹੁੰਦੀ । ਸ਼ਕਾਇਤ ਕੀਤਿਆਂ, ਮੰਨ ਕੇ ਕੋਈ ਸਾਡੇ ਅਭਿਮਾਨ ਵਿਚ ਵਾਧਾ ਨਹੀਂ ਕਰ ਸਕਦਾ । ਆਪਣੇ ਰਾਹ ਵਿਚ ਰੁਕਾਵਟਾਂ ਪਾਣ ਦਾ ਇਸ ਨਾਲੋਂ ਯਕੀਨੀ ਸਾਧਨ ਹੋਰ ਕੋਈ ਨਹੀਂ, ਕਿ ਰਾਹ ਵਿਚ ਖੜੋ ਕੇ ਅਸੀਂ ਹਰ ਕਿਸੇ ਨੂੰ ਵਰਜੀਏ ਕਿ ਉਹ ਸਾਡੇ ਰਾਹ ਵਿਚ ਨਾ ਆਵੇ । ਕੋਈ ਤੁਹਾਡੇ ਰਾਹ ਵਿਚ ਨਹੀਂ ਆਵੇਗਾ, ਜੇ ਤੁਸੀਂ ਆਪਣੇ ਹੱਥ ਤਿੱਖੇ ਤਿੱਖੇ ਤੁਰੇ ਜਾਂਦੇ ਹੋ, ਤੇ ਹਰੇਕ ਰੁਕਾਵਟ ਨੂੰ ਠੀਕ ਫ਼ਾਸਲੇ ਤੋਂ ਤਾੜ ਕੇ ਉਸ ਦੇ ਸੱਜਿਓਂ ਖੱਬਿਓਂ ਲੰਘਣ ਦੀ ਫੁਰਤੀ ਰਖਦੇ ਹੋ ।

ਜਿਸ ਨੇ ਅਭਿਮਾਨ ਦੀ ਅਸਲੀਅਤ ਲੱਭ ਲਈ ਹੈ, ਉਹ ਉਲ੍ਹਾਮੇ ਨਹੀਂ ਦੇਂਦਾ, ਗਿਲੇ ਨਹੀਂ ਕਰਦਾ, ਸ਼ਕਾਇਤੀ ਨਹੀਂ ਹੁੰਦਾ । ਉਸ ਦਾ ਸ੍ਵੈ-ਸਨਮਾਨ ਉਸ ਨੂੰ ਏਉਂ ਕਰਨ ਦੀ ਆਗਿਆ ਨਹੀਂ ਦੇਂਦਾ ।

## ਸਾਥੀਆਂ ਦੀ ਪ੍ਰਸੰਸਾ ਲਓ

ਸਾਥੀਆਂ ਦੀ ਪ੍ਰਸੰਸਾ ਲੈਣ ਦਾ ਸਾਧਨ ਇਹ ਹੈ ਕਿ ਹਮੇਸ਼ਾਂ ਉਹਨਾਂ ਦੇ ਨੁਕਸ ਨਾਂ ਕੱਢੋ। ਜਿੰਨਾ ਉਹਨਾਂ ਦਾ ਮੁੱਲ ਹੈ, ਉਸ ਤੋਂ ਘਟ ਕੀਮਤ ਕਦੇ ਭੇਟਾ ਨਾ ਕਰੋ, ਉਹਨਾਂ ਦੀ ਸਫਲਤਾ ਵਿਚ ਹਿੱਸਾ ਲਵੋ, ਛੋਟੇ ਤੋਂ ਛੋਟੇ ਆਦਮੀ ਦੀ ਵੀ ਹੇਠੀ ਨਾ ਕਰੋ। ਉਹ ਵੀ ਕਿਸੇ ਦਿਨ ਤੁਹਾਡਾ ਚੈਨ ਖ਼ਤਰੇ ਵਿਚ ਪਾ ਸਕਦਾ ਹੈ। ਜ਼ਾਤੀ ਨੁਕਤਾਚੀਨੀ ਕਰਨਾ ਖੱਖਰ ਨੂੰ ਹੱਥ ਪਾਣਾ ਹੈ। ਸਾਥੀਆਂ ਦੀਆਂ ਰੀਝਾਂ ਨਾਲ ਇਨਸਾਫ਼ ਕੀਤਾ ਜਾਏ, ਉਹਨਾਂ ਦੇ ਸ੍ਵੈ-ਪਰਗਟਾਵੇ ਦੇ ਜਤਨਾਂ ਦੀ ਪ੍ਰਸੰਸਾ ਕੀਤੀ ਜਾਏ, ਵਿਸ਼ੇਸ਼ ਸ਼ੌਕਾਂ ਨੂੰ ਸਲਾਹਿਆ ਜਾਏ, ਉਹਨਾਂ ਦੀਆਂ ਖ਼ਰੀਦਾਂ ਨੂੰ ਗਹੁ ਨਾਲ ਵੇਖ ਕੇ ਦਾਦ ਦਿੱਤੀ ਜਾਏ। ਕਿਸੇ ਦੀ ਖ਼ਰੀਦ ਨੂੰ ਵੇਖ ਕੇ ਮਹਿੰਗਾ ਜ਼ਾਂ ਮਾੜਾ ਆਖਣਾ, ਉਸ ਦਾ ਦਿਲ ਖ਼ਰਾਬ ਕਰਨਾ ਤੇ ਆਪਣਾ ਅਭਿਮਾਨ ਨੰਗਾ ਕਰਨਾ ਹੈ। ਬੜੇ ਧਿਆਨ ਨਾਲ ਆਪਣੇ ਸਾਥੀਆਂ ਦੇ ਖ਼ਾਸ ਸ਼ੌਕਾਂ ਤੋਂ ਜਾਣੂ ਹੋਵੋ, ਇਹਨਾਂ ਦੇ ਜਾਣਨ ਵਿਚ ਉਹ ਕੁੰਜੀ ਹੈ ਜਿਸ ਨਾਲ ਸਾਥੀ-ਦਿਲਾਂ ਦੇ ਬੰਦ ਦਰਵਾਜ਼ੇ ਤੁਹਾਡੇ ਲਈ ਖੁੱਲ੍ਹ ਜਾਣਗੇ।

ਇਸ ਨੂੰ ਅਭਿਮਾਨ ਦਾ ਤਿਆਗ ਨਾ ਸਮਝੋ, ਇਹ ਅਭਿਮਾਨ ਦੀ ਜ਼ਾਮਨੀ ਹੈ। ਜਿਹੜਾ ਕੋਈ ਚਾਹੁੰਦਾ ਹੈ ਕਿ ਉਸ ਦਾ ਅਭਿਮਾਨ ਭੰਗ ਨਾ ਹੋਵੇ, ਉਹ ਸਾਥੀਆਂ ਦੇ ਅਭਿਮਾਨ ਦੀ ਨਾਜ਼-ਬਰਦਾਰੀ ਕਰਦਾ ਰਹਿੰਦਾ ਹੈ।

## ਦੋਸ਼ ਕਬੂਲ ਕਰੋ

ਨਿਰਦੋਸ਼ ਜਾਪਣ ਦਾ ਕਾਰਗਰ ਸਾਧਨ ਇਹ ਹੈ ਕਿ ਜੇ ਕੋਈ ਹੋਰ ਦੋਸ਼ ਤੋਂ ਇਨਕਾਰੀ ਹੋਵੇ, ਤਾਂ ਤੁਸੀਂ ਪਰਵਾਨ ਕਰ ਲਵੋ। ਤੁਹਾਡਾ ਤਜਰਬਾ ਤੁਹਾਨੂੰ ਦੱਸੇਗਾ ਕਿ ਜਿਹੜੇ ਘਟ ਕਸੂਰ ਕਰਦੇ ਹਨ, ਉਹ ਬੜੀ ਛੇਤੀ ਮੁਆਫ਼ੀ ਮੰਗਣ ਲਈ ਤਿਆਰ ਹੋ ਜਾਂਦੇ ਹਨ। ਤੇ ਆਦੀ ਦੋਸ਼ੀ ਕਈ ਵਾਰੀ ਮੁਆਫ਼ੀ ਨਾ ਮੰਗਣ ਦੀ ਜ਼ਿੱਦ ਤੋਂ ਸਾਰੇ ਜੀਵਨ ਦਾ ਭਵਿਖ ਕੁਰਬਾਨ ਕਰ ਦੇਂਦੇ ਹਨ। ਤੁਹਾਡੇ ਘਰ ਵਿਚ ਜੇ ਕਿਸੇ ਵਿਗੜੇ ਕੰਮ ਦੀ ਜ਼ਿੰਮੇਵਾਰੀ ਕੋਈ ਨਹੀਂ ਲੈਂਦਾ ਤਾਂ ਤੁਸੀਂ ਲੈ ਲਵੋ। ਹਮੇਸ਼ਾਂ ਇਸ ਦਾ ਅਸਰ ਤੁਹਾਡੇ ਲਈ ਚੰਗਾ ਪਵੇਗਾ। ਇਹ ਨਿਰਮਾਣਤਾ ਨਹੀਂ, ਅਭਿਮਾਨ ਦਾ ਕਮਾਲ ਹੈ। ਆਪਣੇ ਆਪ ਨੂੰ ਏਡਾ ਵੱਡਾ ਅਨੁਭਵ ਕਰਨਾ ਕਿ ਕਿਸੇ ਦੋਸ਼ ਦਾ ਇਕਬਾਲ ਤੁਹਾਨੂੰ ਛੁਟਿਆ ਨਹੀਂ ਸਕਦਾ। ਐਡਾ ਵੱਡਾ ਸਾਗਰ ਕਿ ਸੈਂਕੜੇ ਦਰਿਆਵਾਂ ਦਾ ਚਿੱਕੜ ਉਸ ਦਾ ਰੰਗ ਨਹੀਂ ਬਦਲ

ਸਕਦਾ। ਛੋਟੇ ਆਦਮੀ ਆਪਣੇ ਨਿੱਕੇ ਨਿੱਕੇ ਅਉਗਣਾਂ ਨੂੰ ਛੁਪਾਣ ਦੀ ਕੋਸ਼ਸ਼ ਵਿਚ ਜ਼ਿੰਦਗੀ ਨੂੰ ਅਜ਼ਾਬ ਬਣਾ ਲੈਂਦੇ ਹਨ। ਵੱਡੇ ਆਦਮੀ ਬੇਝਿਜਕ ਇਹ ਕਹਿ ਦੇਂਦੇ ਹਨ, ਕਿ ਕੋਈ ਪਾਪ ਨਹੀਂ ਜਿਹੜਾ ਉਹਨਾਂ ਕੀਤਾ ਨਹੀਂ ਜਾਂ ਕਰਨ ਦੀ ਰੀਝ ਨਹੀਂ ਕੀਤੀ।

ਸੱਚਿਆਂ ਜਾਪਣ ਦਾ ਜਤਨ ਥੋੜੇ ਬਹੁਤੇ ਝੂਠ ਦੀ ਮਿਲਾਵਟ ਦੀ ਨਿਸ਼ਾਨੀ ਹੈ।

## ਹਸਮੁਖ ਹੋਣਾ

ਕਈ ਇਸਤ੍ਰੀਆਂ ਮਰਦ ਕਿਸੇ ਨਾ ਕਿਸੇ ਬੇ-ਇਨਸਾਫ਼ੀ ਦੀ ਸ਼ਕਾਇਤ ਕਰ ਕੇ ਮੂੰਹ ਮੱਥੇ ਵੱਟੀ ਰਖਦੇ ਹਨ। ਜਦੋਂ ਕਿਤੇ ਰਲ ਕੇ ਜਾਣਾ ਹੋਵੇ, ਦਾਅਵਤ ਕਰਨੀ ਹੋਵੇ, ਉਹ ਰੁੱਸ ਪੈਂਦੇ ਹਨ। ਉਹਨਾਂ ਦਾ ਖ਼ਿਆਲ ਹੁੰਦਾ ਹੈ ਕਿ ਦੂਜੇ ਉਹਨਾਂ ਦਾ ਪੂਰਾ ਮੁੱਲ ਨਹੀਂ ਪਾਂਦੇ, ਪਰ ਸ਼ਖ਼ਸੀਅਤ ਰਖਣ ਵਾਲੇ ਲੋਕਾਂ ਵਿਚ ਏਨਾ ਅਭਿਮਾਨ ਹੁੰਦਾ ਹੈ ਕਿ ਉਹ ਕਿਸੇ ਨਾਲ ਰੁੱਸ ਕੇ ਆਪਣੀ ਹਾਰ ਨਹੀਂ ਮੰਨਣਾ ਚਾਹੁੰਦੇ। ਰੁੱਸਦਾ ਉਹੀ ਹੈ ਜਿਹੜਾ ਬਰਾਬਰ ਨਹੀਂ ਉੱਤਰ ਸਕਿਆ। ਹੱਸ ਉਹੀ ਸਕਦਾ ਹੈ ਜਿਹੜਾ ਜੇ ਭਾਰਾ ਨਹੀਂ ਤਾਂ ਘਟ ਤੋਂ ਘਟ ਸਾਵਾਂ ਜ਼ਰੂਰ ਹੈ। ਰੁਸੇਵਾਂ ਵੀ ਅਭਿਮਾਨ ਹੈ, ਪਰ ਕੋਝਾ ਤੇ ਠੋਕਰਿਆ ਹੋਇਆ ਅਭਿਮਾਨ। ਹਸਮੁਖਤਾ ਚੰਗੇਰੇ ਅਭਿਮਾਨ ਦਾ ਫੁੱਲ ਹੈ। ਜਦ ਤਕ ਤੁਹਾਨੂੰ ਮੌਕੇ ਉਤੇ ਕਾਬੂ ਨਹੀਂ ਹੁੰਦਾ, ਜਦ ਤਕ ਤੁਹਾਨੂੰ ਆਪਣੀ ਕੀਮਤ ਦਾ ਭਰੋਸਾ ਨਹੀਂ ਹੁੰਦਾ, ਤੁਸੀਂ ਹੱਸ ਨਹੀਂ ਸਕਦੇ। ਜਿਸ ਦੇ ਮੱਥੇ ਉਤੇ ਸਦਾ ਤੀਉੜੀ ਤੇ ਅੱਖਾਂ ਵਿਚ ਸਦਾ ਘੂਰੀ ਵੇਖਦੇ ਹੋ, ਉਸ ਨੂੰ ਸਮਝੋ ਕਿ ਉਹਨੂੰ ਅਜੇ ਆਪਣੇ ਉਤੇ ਭਰੋਸਾ ਨਹੀਂ, ਉਸ ਦੇ ਪੈਰ ਪਕੀ ਥਾਵੇਂ ਨਹੀਂ ਲੱਗੇ ਹੋਏ, ਉਹ ਆਪਣੇ ਨਾਲੋਂ ਡੂੰਘੇ ਪਾਣੀ ਨਾਲ ਘੁਲ ਰਿਹਾ ਹੈ, ਜਿਸ ਕਰਕੇ ਉਸ ਦਾ ਸਾਹ ਕਾਹਲਾ ਤੇ ਉਸ ਦੇ ਅੰਗਾਂ ਵਿਚ ਕੰਬਣੀ ਹੈ।

ਜਿਸ ਕਿਸੇ ਨੂੰ ਇਸ ਭੇਤ ਦਾ ਪਤਾ ਲੱਗ ਜਾਂਦਾ ਹੈ ਕਿ ਤੀਉੜੀ, ਘੂਰੀ, ਡਿੱਗੇ ਬੁੱਲ੍ਹ, ਛਿੱਥਾ ਪਿਆ ਵਤੀਰਾ, ਉਲ੍ਹਾਮਿਆਂ ਭਰਿਆ ਬੋਲ, ਸਿਰਫ਼ ਆਪਣੀ ਛੁਟਿੱਤਣ ਦੇ ਤੌਖਲੇ ਹਨ; ਉਸ ਦਾ ਦ੍ਰਿਸ਼ਟੀਕੋਣ ਬਦਲ ਜਾਂਦਾ ਹੈ। ਉਹ ਕਿਸੇ ਅਗੇ ਆਪਣੇ ਦੁਖੜੇ ਨਹੀਂ ਫੋਲਦਾ; ਆਪਣੇ ਰੰਜ, ਗ਼ਮ, ਚਿੰਤਾਵਾਂ, ਸਭ ਉਹ ਆਪਣੇ ਅੰਦਰ ਘੁਟ ਰੱਖਦਾ ਹੈ, ਤੇ ਉਹਨਾਂ ਦਾ ਇਲਾਜ ਸੋਚਦਾ ਹੈ।

ਦੂਜਿਆਂ ਨੂੰ ਸਿਰਫ਼ ਉਹ ਆਪਣਾ ਹੱਸਦਾ ਪਾਸਾ ਦਿਖਲਾਣ ਵਿਚ ਅਣਖ ਸਮਝਦਾ ਹੈ। ਉਸ ਦਾ ਅਭਿਮਾਨ ਉਸ ਨੂੰ "ਰਊਂ ਰਊਂ" ਕਰਨ ਦੀ ਆਗਿਆ ਨਹੀਂ ਦੇਂਦਾ।

ਉਹ ਸਾਥੀਆਂ ਦੇ ਹਾਸੇ ਵਿਚ ਸ਼ਾਮਲ ਹੁੰਦਾ ਹੈ, ਉਹ ਹਰ ਕਿਸੇ ਨੂੰ ਮੁਸਕਰਾ ਕੇ ਮਿਲਦਾ ਹੈ, ਤੇ ਜਿਹੜਾ ਕੋਈ ਚਾਹੇ ਉਸ ਨੂੰ ਆਪਣੇ ਦੁਖ ਵਿਚ ਸ਼ਾਮਲ ਕਰਦਾ ਹੈ, ਪਰ ਆਪਣੀਆਂ ਉਦਾਸੀਆਂ ਵਿਚ ਉਹ ਕਿਸੇ ਨੂੰ ਝਾਕਣ ਨਹੀਂ ਦੇਂਦਾ। ਮੁਕੰਮਲ ਅਭਿਮਾਨ ਵਾਲਾ ਆਦਮੀ ਦੁਨੀਆ ਲਈ ਭਾਰਾ ਹੁੰਦਾ ਹੈ। ਜਿਨ੍ਹਾਂ ਕੋਲੋਂ ਦੁਨੀਆ ਦੁਖੀ ਹੈ, ਉਹਨਾਂ ਨੂੰ ਅਭਿਮਾਨ ਦੀ ਸਾਰ ਤਕ ਨਹੀਂ। ਉਹਨਾਂ ਵਿਚ ਸਗੋਂ ਛੁਟਿੱਤਣ ਦਾ ਅਹਿਸਾਸ ਹੈ, ਉਹ ਦੁਨੀਆ ਦੇ ਮੁਥਾਜ ਹਨ, ਉਹ ਦੁਨੀਆ ਦੀ ਵਾਹ ਵਾਹ ਮੰਗਦੇ ਹਨ। ਜ਼ਾਲਮ ਆਦਮੀ ਵੀ ਮਜ਼ਲੂਮਾਂ ਦੇ ਮੁਥਾਜ ਹੁੰਦੇ ਹਨ, ਕਿਉਂਕਿ ਮਜ਼ਲੂਮਾਂ ਬਿਨਾਂ ਉਹਨਾਂ ਦੀ ਜ਼ੁਲਮ-ਭੁੱਖ ਮਿੱਟ ਨਹੀਂ ਸਕਦੀ।

ਪਰ ਜਿਸ ਵਿਚ ਅਭਿਮਾਨ ਸੰਪੂਰਨ ਹੋ ਗਿਆ ਹੈ, ਉਹ ਕੋਈ ਐਸੀ ਇੱਛਾ ਦਿਲ ਵਿਚ ਨਹੀਂ ਆਉਣ ਦੇਂਦਾ ਜਿਸ ਦੀ ਪੂਰਨਤਾ ਲਈ ਕਿਸੇ ਗ਼ੈਰ ਦਾ ਮੁਥਾਜ ਹੋਣਾ ਪਵੇ। ਉਹ ਹੱਸਦਾ ਹੈ, ਉਹ ਮਿੱਠਾ ਬੋਲਦਾ ਹੈ, ਉਹ ਸੁਖਾਂਦਾ ਹੈ — ਸਿਰਫ਼ ਇਸ ਲਈ ਕਿ ਉਹ ਖ਼ੁਦ-ਮੁਖ਼ਤਾਰ ਰਹਿਣਾ ਚਾਹੁੰਦਾ ਹੈ।

ਅਸਲੀ ਖ਼ੁਦ-ਮੁਖ਼ਤਾਰੀ, ਹਸਮੁਖਤਾ ਬਿਨਾਂ ਸੰਪੂਰਨ ਨਹੀਂ ਹੋ ਸਕਦੀ। ਜਿਸ ਨਾਲ ਤੁਸਾਂ ਮੂੰਹ ਵੱਟਿਆ, ਉਹੀ ਤੁਹਾਡੇ ਜੀਵਨ ਵਿਚ ਦਖ਼ਲ ਦੇਣਾ ਮੰਗੇਗਾ, ਕਿਉਂਕਿ ਉਸ ਦੀ ਝਾਤੀ ਤੁਹਾਨੂੰ ਬੇ-ਆਰਾਮ ਕਰ ਦੇਵੇਗੀ। ਜੇ ਚਾਹੁੰਦੇ ਹੋ ਕਿ ਕੋਈ ਤੁਹਾਡੇ ਜੀਵਨ ਵਿਚ ਅਣਚਾਹਿਆ ਦਖ਼ਲ ਨਾ ਦੇ ਸਕੇ, ਤਾਂ ਹਸਮੁਖ ਬਣੋ, ਤੇ ਹੱਸ ਤੁੱਸ ਕੇ ਝਟ ਟਪਾਣ ਦਾ ਸ਼ਹਿਨਸ਼ਾਹੀ ਵਤੀਰਾ ਅਖ਼ਤਿਆਰ ਕਰੋ।

## ਰਵਾਦਾਰੀ

ਤਅੱਸਬ ਛੋਟੇ ਦਿਲਾਂ ਦੀ ਨਿਸ਼ਾਨੀ ਹੈ। ਜਿਹੜਾ ਕੋਈ ਦੂਜੇ ਦੇ ਖ਼ਿਆਲਾਂ ਨੂੰ ਸਹਾਰ ਨਹੀਂ ਸਕਦਾ, ਉਸ ਨੂੰ ਆਪਣਿਆਂ ਦਾ ਭਰੋਸਾ ਨਹੀਂ। ਗ਼ਲਤ ਤੋਂ ਗ਼ਲਤ ਖ਼ਿਆਲ ਵੀ ਰੱਖਣ ਦਾ ਹੱਕ ਹਰ ਕਿਸੇ ਨੂੰ ਹੈ, ਜੀਕਰ ਵੀ ਕੋਈ ਚਾਹੇ

ਆਪਣਾ ਜੀਵਨ ਬਤੀਤ ਕਰੇ, ਜੋ ਉਹ ਸਰਵ-ਜਨਕ ਕਾਨੂੰਨ ਦੀ ਉਲੰਘਣਾ ਨਹੀਂ ਕਰਦਾ।

ਸੰਪੂਰਨ ਅਭਿਮਾਨ ਦੀ ਵੱਡੀ ਖ਼ਾਸੀਅਤ ਇਹ ਹੈ ਕਿ ਉਹ ਦੂਜਿਆਂ ਦੇ ਅਭਿਮਾਨ ਦਾ ਸਤਕਾਰ ਕਰਦਾ ਹੈ। ਦੂਜੇ ਦੇ ਅਭਿਮਾਨ ਦਾ ਸਤਕਾਰ ਰਵਾਦਾਰੀ ਪੈਦਾ ਕਰਦਾ ਹੈ, ਤੇ ਉਸ ਦੇ ਉਲਟ ਜੇ ਆਪਣੇ ਖ਼ਿਆਲਾਂ ਨੂੰ ਖ਼ੁਦਾਈ ਤੇ ਦੂਜੇ ਦੇ ਖ਼ਿਆਲਾਂ ਨੂੰ ਗੁੰਮਰਾਹੀ ਸਮਝਣ ਦਾ ਹੱਕ ਸਾਰਿਆਂ ਨੂੰ ਦਿੱਤਾ ਜਾਏ, ਤਾਂ ਖ਼ੂਨ-ਖ਼ਰਾਬੇ ਤੋਂ ਬਚਣਾ ਅਸੰਭਵ ਹੋ ਜਾਏਗਾ। ਸਾਰੇ ਮਜ਼ਬੀ ਫ਼ਸਾਦ ਏਸੇ ਗ਼ਲਤ ਇਤਕਾਦ ਦਾ ਨਤੀਜਾ ਹਨ।

ਸ੍ਵੈ-ਅਭਿਮਾਨ ਮੰਗ ਕਰਦਾ ਹੈ ਕਿ ਅਸੀਂ ਦੂਜੇ ਦੇ ਅਭਿਮਾਨ ਦਾ ਆਦਰ ਕਰੀਏ। ਇਸ ਨੂੰ ਰਵਾਦਾਰੀ ਆਖਿਆ ਜਾਂਦਾ ਹੈ। ਇਹ ਜ਼ਿੰਦਗੀ ਦੀਆਂ ਵੱਡੀਆਂ ਲੋੜਾਂ ਵਿਚੋਂ ਇੱਕ ਹੈ। ਆਪਣੇ ਆਪ ਨੂੰ ਮੋਮਨ ਜਾਂ ਗੁਰਮੁਖ ਸਮਝਣ ਵਿਚ ਕੋਈ ਹਰਜ ਨਹੀਂ, ਪਰ ਦੂਜੇ ਨੂੰ ਕਾਫ਼ਰ ਜਾਂ ਬੇ-ਮੁਖ ਆਖਣਾ ਆਪਣੇ ਕੁਫ਼ਰ ਤੇ ਆਪਣੀ ਬੇ-ਮੁਖਤਾ ਦਾ ਯਕੀਨੀ ਸਬੂਤ ਦੇਣਾ ਹੈ।

ਜਿਹੜਾ ਕੋਈ ਮਜਬੂਰਨ ਕਿਸੇ ਦੇ ਇਤਕਾਦ ਬਦਲਣ ਦੀ ਇੱਛਾ ਰਖਦਾ ਹੈ, ਜਾਂ ਕਿਸੇ ਨੂੰ ਉਸ ਦੇ ਆਪਣੇ ਇਤਕਾਦ ਅਨੁਸਾਰ ਜੀਉਣ ਨਹੀਂ ਦੇਣਾ ਚਾਹੁੰਦਾ, ਜਾਂ ਇਸ ਲਈ ਕਿਸੇ ਨਾਲ ਨਾਰਾਜ਼ ਹੁਦਾ ਹੈ ਕਿ ਉਸ ਦੇ ਮਜ਼ਬੀ ਖ਼ਿਆਲ ਮੁਖ਼ਤਲਿਫ਼ ਹਨ, ਉਹ ਬੜੀ ਛੋਟੀ ਸ਼ਖ਼ਸੀਅਤ ਦਾ ਮਾਲਕ ਹੈ। ਉਹ ਅਜੇ ਜੀਵਨ-ਸਾਗਰ ਦੇ ਕੰਢਿਆਂ ਉਤੇ ਭੌਂ ਰਿਹਾ ਹੈ, ਉਸ ਨੇ ਸ਼ਹੁ ਸਾਗਰ ਵਿਚ ਤਰ ਕੇ, ਚੁੱਭੀਆਂ ਮਾਰ ਕੇ ਨਹੀਂ ਵੇਖਿਆ। ਸ਼ਹੁ ਸਾਗਰ ਵਿਚ ਹਰ ਤਰ੍ਹਾਂ ਦੇ ਜੀਵ ਰਹਿੰਦੇ ਹਨ ਤੇ ਕਿਸੇ ਕੋਲੋਂ ਨੱਕ ਮੂੰਹ ਵੱਟਣ ਦਾ ਅਧਿਕਾਰ ਕਿਸੇ ਨੂੰ ਨਹੀਂ।

## ਖਿਮਾ

ਖਿਮਾ ਅਭਿਮਾਨ ਦੀ ਅੰਤਮ ਮੰਜ਼ਲ ਹੈ। ਜ਼ਿੰਦਗੀ ਦੀ ਸ਼ੁਰੂ ਯਾਤਰਾ ਵਿਚ ਆਦਮੀ ਖਿਮਾ ਨਹੀਂ ਕਰ ਸਕਦੇ, ਬਦਲੇ ਮੰਗਦੇ ਹਨ, ਨਾਰਾਜ਼ਗੀ ਨਾਲ ਸਜ਼ਾ ਦੇਣਾ ਚਾਹੁੰਦੇ ਹਨ। ਜੀਵਨ ਭਰ ਨਾਰਾਜ਼ਗੀਆਂ ਸਾਂਭ ਸਾਂਭ ਰਖਦੇ ਹਨ। ਆਪਣੇ ਦੁਸ਼ਮਣਾਂ ਨੂੰ ਨੁਕਸਾਨ ਪਹੁੰਚਾਣ ਵਿਚ ਤਸੱਲੀ ਲੈਂਦੇ ਹਨ।

ਪਰ ਜਿਉਂ ਜਿਉਂ ਮਨੁੱਖ ਕੁਦਰਤ ਜੇਡਾ ਚੌੜਾ ਹੁੰਦਾ ਜਾਂਦਾ ਹੈ, ਉਹ

ਕੁਦਰਤ ਵਰਗਾ ਖਿਮਾ ਭਰਪੂਰ ਵੀ ਹੁੰਦਾ ਜਾਂਦਾ ਹੈ। ਕਾਫ਼ਰ ਵੀ ਵੱਸਦੇ ਹਨ, ਮੋਮਨ ਵੀ; ਜ਼ਾਲਮ ਵੀ, ਮਜ਼ਲੂਮ ਵੀ; ਸੱਚੇ ਵੀ, ਝੂਠੇ ਵੀ; ਚੋਰ ਵੀ, ਸਾਧ ਵੀ— ਹਰ ਕਿਸੇ ਲਈ ਸੂਰਜ ਚਮਕਦਾ ਹੈ, ਪਾਣੀ ਵਗਦਾ ਹੈ, ਫੁੱਲ ਮਹਿਕਦੇ ਹਨ, ਬੂਟੇ ਝੂੰਮਦੇ ਹਨ, ਪੰਛੀ ਗਾਉਂਦੇ ਹਨ, ਪੌਣ ਹਠਖੇਲੀਆਂ ਲੈਂਦੀ ਹੈ, ਕੁਦਰਤ ਕਿਸੇ ਨੂੰ ਆਪਣੀ ਕਿਰਪਾ ਦੇ ਘੇਰੇ ਵਿਚੋਂ ਬਾਹਰ ਨਹੀਂ ਕੱਢਦੀ।

ਇਹੀ ਨਿਸ਼ਾਨੀ ਪੂਰਨ ਮਨੁੱਖ ਦੀ ਹੈ। ਕਿਸੇ ਨੂੰ ਪੂਰਨਤਾ ਦੇ ਅਭਿਮਾਨ ਦਾ ਸਰੂਰ ਨਹੀਂ ਆ ਸਕਦਾ, ਜੇ ਉਸ ਵਿਚ ਕੁਦਰਤ ਵਰਗੀ ਖਿਮਾ ਨਹੀਂ। ਇੱਕ ਵਾਰੀ ਵੀ ਖਿਮਾ, ਦੋ ਵਾਰੀ ਵੀ, ਤਿੰਨ ਵਾਰੀ ਵੀ, ਤੇ ਹਮੇਸ਼ਾਂ। ਹਰ ਕੋਈ ਕਸੂਰ ਆਪਣੇ ਵਿਰੁਧ ਕਰਦਾ ਹੈ। ਕਾਤਲ ਵੀ ਆਪਣੇ ਆਪ ਨੂੰ ਹੀ ਕਤਲ ਕਰਦਾ ਹੈ। ਮਕਤੂਲ ਮੁੱਕ ਗਿਆ, ਉਸ ਦਾ ਦੁਖ ਦਰਦ ਵੀ ਉਸ ਦੇ ਨਾਲ ਮੁੱਕ ਗਿਆ; ਪਰ ਕਾਤਲ ਜੀਉਂਦਾ ਹੈ, ਉਸ ਦਾ ਕਤਲ ਉਸ ਦੇ ਨਾਲ ਜੀਉਂਦਾ ਹੈ, ਉਸ ਦੀ ਯਾਦ ਹਮੇਸ਼ਾਂ ਲਹੂ-ਲਿਬੜੀ ਰਹੇਗੀ, ਉਸ ਦੇ ਸੁਪਨਿਆਂ ਵਿਚੋਂ ਖ਼ੂਨ ਦੀ ਬੋ ਆਉਂਦੀ ਰਹੇਗੀ ਤੇ ਉਹ ਚੰਗੀ ਤਰ੍ਹਾਂ ਸੌਂ ਨਹੀਂ ਸਕੇਗਾ।

ਖਿਮਾ ਪੂਰਨਤਾ ਦਾ ਫ਼ਾਲਤੂ ਵਹਿਣ ਹੈ। ਜਦੋਂ ਕੋਈ ਸਰੋਵਰ ਭਰ ਜਾਂਦਾ ਹੈ, ਉਸ ਦੇ ਕੰਢਿਆਂ ਤੋਂ ਚੁਤਰਫ਼ੀਂ ਪਾਣੀ ਬੇ-ਰੋਕ ਵਹਿੰਦਾ ਹੈ। ਉਹ ਲੋੜ ਨਹੀਂ ਵੇਖਦਾ, ਲੋੜਵੰਦ ਨਹੀਂ ਵੇਖਦਾ; ਉਹ ਵਹਿੰਦਾ ਹੈ, ਉਹ ਵਹਿੰਦਾ ਜਾਂਦਾ ਹੈ।

ਖਿਮਾ ਕਰਨ ਦਾ ਅਭਿਮਾਨ, ਸੁਆਰੇ ਹੋਏ ਅਭਿਮਾਨ ਦੀ ਸੁੰਦਰ ਸੂਰਤ ਹੈ। ਇਸ ਵਿਚ ਦਇਆ, ਸੱਚਾਈ ਤੇ ਕੋਮਲਤਾ ਹੁੰਦੇ ਹਨ। ਇਹ ਰਾਤੀਂ ਤਸੱਲੀ ਨਾਲ ਸੌਂ ਸਕਦਾ ਹੈ ਕਿ ਇਸ ਨੇ ਕਿਸੇ ਨੂੰ ਨੁਕਸਾਨ ਪਹੁੰਚਾਣ ਦਾ ਖ਼ਿਆਲ ਦਿਲ ਵਿਚ ਨਹੀਂ ਆਂਦਾ ਤੇ ਇਹ ਕਿਸੇ ਨਾਲ ਨਾਰਾਜ਼ ਨਹੀਂ। ਜੇ ਇਹ ਸਵੇਰੇ ਆਪਣੀ ਨੀਂਦ ਤੋਂ ਨਾ ਵੀ ਉਠੇ ਤਾਂ ਕੋਈ ਦਿਲ ਇਸ ਦੀ ਖਿਮਾ ਖੁਣੋ ਵਿਆਕੁਲ ਨਹੀਂ ਰਹੇਗਾ। ਉਹ ਜਦੋਂ ਸੌਣ ਲੱਗਾ ਆਪਣੇ ਚਿੱਤ ਵਿਚ ਝਾਤੀ ਮਾਰ ਕੇ ਪੁਛਦਾ ਹੈ, "ਦਸ, ਤੈਨੂੰ ਦੁਨੀਆ ਕਿਹੋ ਜਿਹੀ ਲੱਗੀ ਹੈ ?" ਤਾਂ ਉਸ ਦੇ ਅੰਦਰੋਂ ਮਿੱਠਾ ਜਿਹਾ ਉੱਤਰ ਉਠਦਾ ਹੈ :

"ਮੈਨੂੰ ਦੁਨੀਆ ਬੜੀ ਸੁਹਣੀ ਲੱਗੀ ਹੈ — ਮੈਂ ਵੇਖ ਲਿਆ ਹੈ, ਦਿਲੋਂ ਕੋਈ ਮਾੜਾ ਨਹੀਂ, ਨਾ ਮਾੜ ਕਰਨਾ ਚਾਹੁੰਦਾ ਹੈ, ਪਰ ਮਾੜ ਹੋ ਜਾਂਦੇ ਹਨ,

ਕਿਉਂਕਿ ਅਸੀਂ ਇੱਕ ਦੂਜੇ ਦੇ ਦਿਲ ਵਿਚ ਪੂਰੀ ਝਾਤੀ ਨਹੀਂ ਮਾਰਦੇ। ਤਾਂ ਵੀ ਕਿਸੇ ਦੇ ਮਾੜ ਦਾ ਸਾਨੂੰ ਨੁਕਸਾਨ ਨਹੀਂ ਪਹੁੰਚਦਾ। ਨੁਕਸਾਨ ਸਾਰੇ ਆਪਣੀ ਰਾਹੀਂ ਪੁਜਦੇ ਹਨ। ਇਹ ਕੁਦਰਤ ਦਾ ਸੌ ਫ਼ੀ ਸਦੀ ਇਨਸਾਫ਼-ਭਰਪੂਰ ਕਾਨੂੰਨ ਹੈ। ਇਸ ਲਈ ਮੈਂ ਆਪਣੇ ਸਾਰੇ ਸਾਥੀਆਂ ਨੂੰ ਖਿਮਾ ਕਰਦਾ ਹਾਂ, ਤੇ ਉਹਨਾਂ ਲਈ ਰਤਾ ਜਿੰਨੀ ਮਾੜੀ ਇੱਛਾ ਨਹੀਂ ਰਖਦਾ। ਸਗੋਂ ਚਾਹੁੰਦਾ ਹਾਂ, ਉਹ ਹਰ ਤਰ੍ਹਾਂ ਆਪਣੇ ਮਨੋਰਥਾਂ ਵਿਚ ਕਾਮਯਾਬ ਹੋਣ।"



# ਕੁਚੱਜੀ ਸਾਦਗੀ

ਸਾਦਗੀ ਤੋਂ ਭਾਵ ਨਾ ਤੇ ਗੰਦਗੀ ਹੈ ਤੇ ਨਾ ਅਣਫੱਬਤਾ। ਜਿਵੇਂ ਬਣਿਆ ਪਾ ਲਿਆ ਤੇ ਜਿਵੇਂ ਮਿਲਿਆ ਖਾ ਲਿਆ, ਸਾਦਗੀ ਨਹੀਂ ਅਖਵਾ ਸਕਦਾ। ਸਾਦਗੀ ਇੱਕ ਹੁਨਰ ਹੈ — ਹੈ ਤੇ ਭਾਵੇਂ ਕੁਦਰਤੀ, ਪਰ ਇਹਦੇ ਵਿਚ ਕਮਾਲ ਹਾਸਲ ਕਰਨ ਲਈ ਸ੍ਵੈ-ਸਨਮਾਨ ਤੇ ਸਿਆਣੀ ਪਰਖ ਦੀ ਲੋੜ ਹੈ। ਸਾਦਾ ਓਹੀ ਹੋ ਸਕਦਾ ਹੈ ਜਿਦ੍ਹਾ ਸ੍ਵੈ-ਸਨਮਾਨ ਗੁੰਝਲਦਾਰ ਸ਼ਿੰਗਾਰਾਂ ਨੂੰ ਪ੍ਰਵਾਨ ਨਹੀਂ ਕਰਦਾ।

ਪਰ ਜਿਸ ਆਦਤ ਨੂੰ ਸਾਡੇ ਦੇਸ ਵਿਚ ਸਾਦਗੀ ਆਖਿਆ ਜਾਂਦਾ ਹੈ, ਉਹ ਅਸਲ ਵਿਚ ਕੁਚੱਜਤਾ ਹੈ, ਦਲਿੱਦਰ ਹੈ, ਅਣਜਾਣਪੁਣਾ ਜਾਂ ਕੰਜੂਸੀ ਹੈ। ਸਾਦਗੀ ਸੁੰਦਰਤਾ ਦਾ ਅੰਗ ਹੈ, ਤੇ ਜਿਹੜੀ ਸਾਦਗੀ ਸੁੰਦਰਤਾ ਨਹੀਂ ਵਧਾਂਦੀ, ਉਹ ਕੁਚੱਜੀ ਹੈ। ਕੁਝ ਦਿਨ ਹੋਏ ਇੱਕ ਕਾਲਜ ਦੇ ਵਿਦਿਆਰਥੀ ਨੂੰ ਮੈਂ ਜ਼ਰੂਰੀ ਮਿਲਣਾ ਸੀ। ਲੱਗੀ ਜਮਾਤ ਵਿਚੋਂ ਉਠ ਕੇ ਉਹ ਮੇਰੇ ਕੋਲ ਆਇਆ। ਉਹਦੇ ਗਲ ਵਿਚ ਇੱਕ ਕੁੜਤਾ ਤੇ ਲੱਕ ਕਛਹਿਰਾ ਤੇ ਸਿਰ ਉਤੇ ਨਿੱਕੀ ਜਿਹੀ ਪੱਗ ਸੀ। ਇੱਕ ਹੋਰ ਵਿਦਿਆਰਥੀ ਮੈਨੂੰ

ਮਿਲਣ ਆਇਆ, ਇਹ ਇੱਕ ਚੰਗੇ ਸਰਦਾਰ ਦਾ ਪੁੱਤਰ ਸੀ। ਦਸਵੀਂ ਜਮਾਤ ਪਾਸ, ਬੜੀ ਹੋਣਹਾਰ ਸ਼ਕਲ, ਪਰ ਲਿਬਾਸ ਉਹਦਾ ਵੀ ਕੱਛ, ਕੁੜਤੇ ਤੇ ਪੱਗ ਨਾਲੋਂ ਬਹੁਤਾ ਨਹੀਂ ਸੀ।

ਗਾਂਧੀ ਜੀ ਭਾਵੇਂ ਪਰਨਾ ਬੰਨ੍ਹਣ ਤੇ ਭਾਵੇਂ ਲੰਗੋਟੀ, ਪਰ ਉਪਰਲਾ ਲਿਬਾਸ ਕਾਲਜ ਜਾਂ ਸਕੂਲ ਦੇ ਵਿਦਿਆਰਥੀਆਂ ਲਈ ਬੜਾ ਥੋੜਾ ਹੈ। ਏਨੇ ਲਿਬਾਸ ਵਾਲੇ ਵਿਦਿਆਰਥੀ ਸਿਰਫ਼ ਆਪਣੇ ਘੇਰੇ ਵਿਚ ਹੀ ਚੰਗੇ ਰਹਿ ਸਕਦੇ ਹਨ, ਜਦੋਂ ਇਹਨਾਂ ਦਾ ਹੋਰਨਾਂ ਕਾਲਜਾਂ ਦੇ ਮੁੰਡਿਆਂ ਨਾਲ ਵਾਹ ਪੈਂਦਾ ਹੈ ਤਾਂ ਇਹ ਪਿਛਾਂਹ ਪਿਛਾਂਹ ਰਹਿੰਦੇ ਹਨ, ਇਹਨਾਂ ਵਿਚ ਹੌਲੇ ਹੌਲੇ ਛੁਟਿੱਤਣ ਦਾ ਖ਼ਿਆਲ ਧੱਸਦਾ ਜਾਂਦਾ ਹੈ। ਜਿਸ ਖ਼ਿਆਲ ਤੋਂ ਭਾਈਚਾਰਾ ਇਸਤ੍ਰੀਆਂ ਦੇ ਨੀਵੇਂ ਗਲਮੇ, ਉੱਚੀਆਂ ਸਾੜੀਆਂ, ਬੇ-ਬਾਜ਼ੂ ਬਲਾਊਜ਼ਾਂ ਨੂੰ ਚੰਗਾ ਨਹੀਂ ਗਿਣਦਾ, ਉਸੇ ਤੋਂ ਮੁੰਡਿਆਂ ਦਾ ਵੀ ਗੋਡਿਆਂ ਤੋਂ ਏਡਾ ਉਤਾਂਹ ਪਹਿਰਾਵਾ ਚੰਗਾ ਨਹੀਂ। ਕਈ ਇਸਤ੍ਰੀਆਂ ਮਰਦਾਂ ਦੇ ਏਨੇ ਸੰਖੇਪ ਪਹਿਰਾਵੇ ਕੋਲੋਂ ਸ਼ਰਮਾ ਜਾਂਦੀਆਂ ਹਨ। ਪਰ ਸਾਡੀ ਘਾਟ ਇਕ-ਤਰਫ਼ਾ ਅਖ਼ਲਾਕ ਹੈ। ਅਸੀਂ ਇਸਤ੍ਰੀਆਂ ਕੋਲੋਂ ਸਭ ਉਮੈਦਾਂ ਦੇ ਹੱਕਦਾਰ ਹਾਂ, ਪਰ ਆਪ ਘਰਾਂ ਵਿਚ ਕੀ ਤੇ ਕੀ ਗਲੀਆਂ ਬਾਜ਼ਾਰਾਂ ਵਿਚ, ਉਹਨਾਂ ਦੇ ਸਾਹਮਣੇ ਗਜ਼ ਅੱਧ ਗਜ਼ ਕਪੜੇ ਨਾਲ ਨੰਗੀਆਂ ਲੱਤਾਂ ਤੇ ਨੰਗੇ ਢਿੱਡ ਕੱਜ ਕੇ, ਬੇ-ਪਰਖ ਬੁਧੀ ਤੇ ਮੋਟੇ ਸੁਆਦਾਂ ਦਾ ਵਿਖਾਲਾ ਪਾਈ ਫਿਰਦੇ ਹਾਂ।

ਪੁਸ਼ਾਕ ਤੋਂ ਛੁੱਟ ਹੋਰਨਾਂ ਗੱਲਾਂ ਦੀ ਸਾਦਗੀ ਵਿਚ ਵੀ ਭੁਲੇਖਾ ਆਮ ਹੈ। ਦੋ ਰੋਟੀਆਂ ਹੱਥ ਉਤੇ ਧਰ ਕੇ ਦਲ੍ਹੀਜ਼ਾਂ ਵਿਚ ਬਹਿ ਕੇ ਖਾ ਲੈਣੀਆਂ, ਇਹ ਵੀ ਸਾਦਗੀ ਵਿਚ ਸ਼ਾਮਲ ਸਮਝਿਆ ਜਾਂਦਾ ਹੈ। ਦਾੜ੍ਹੀ ਨੂੰ ਬੁਰਸ਼ ਨਾ ਫੇਰਨਾ, ਪੱਗ ਦੇ ਵੱਟ ਨਾ ਕੱਢਣੇ, ਢਿੱਲੇ ਜਾਂ ਭੀੜੇ ਕਪੜੇ ਪਹਿਨਣੇ, ਘਰ ਵਿਚ ਤਿਪਾਈ ਜਾਂ ਸਟੂਲ ਦੀ ਵਰਤੋਂ ਤੋਂ ਪਰਹੇਜ਼ ਕਰਨਾ, ਸਾਦਗੀ ਹੀ ਸਮਝੇ ਜਾਂਦੇ ਹਨ।

ਪਰ ਇਹ ਸਾਦਗੀ ਦੇ ਬੜੇ ਗ਼ਲਤ ਅਰਥ ਹਨ। ਸਾਦਗੀ ਨਾਲੋਂ ਸਜਾਵਟ ਵਖਰੀ ਨਹੀਂ ਕੀਤੀ ਜਾ ਸਕਦੀ। ਸਗੋਂ ਸਾਦਗੀ ਦੀ ਵਧਦੀ ਕਦਰ ਦਾ ਭੇਤ ਹੀ ਇਹ ਹੈ ਕਿ ਪਾਰਖੂ ਅੱਖਾਂ ਨੇ ਸੁਚੱਜੀ ਸਾਦਗੀ ਵਿਚ ਸਭ ਤੋਂ ਵਧੀਆ ਸਜਾਵਟ ਲੱਭੀ ਹੈ।

ਘਰ, ਪੁਸ਼ਾਕ, ਖ਼ੁਰਾਕ, ਅਖ਼ਲਾਕ, ਬੋਲ-ਚਾਲ, ਸਭ ਕੁਦਰਤੀ ਤੇ ਸਾਦੇ ਹੋਣ; ਪਰ ਜਿੰਨੇ ਸਾਫ਼, ਸੁੰਦਰ ਤੇ ਸਜੇ ਹੋਏ ਹੋ ਸਕਦੇ ਹਨ, ਉਦੂੰ ਕਦੇ ਘਟ ਨਾ

ਹੋਣ। ਘਰ ਦਾ ਸਾਮਾਨ ਲੋੜ ਨਾਲੋਂ ਘਟ ਨਾ ਹੋਵੇ, ਪਰ ਬਹੁਤ ਮਹਿੰਗਾ ਤੇ ਵਲ-ਵਿੰਗਦਾਰ ਨਾ ਹੋਵੇ। ਮੰਜੀਆਂ ਉਤੇ ਰੋਟੀ ਖਾਣ ਨਾਲੋਂ ਸਸਤੇ ਜਿਹੇ ਮੇਜ਼ ਤੇ ਬੈਂਚ ਵਰਤੇ ਜਾ ਸਕਦੇ ਹਨ। ਭਾਜੀ ਘਰ ਵਿਚ ਇੱਕੋ ਹੀ ਭਾਵੇਂ ਚੜ੍ਹੇ, ਚਿਮਚੇ ਭਾਵੇਂ ਅਤਿ ਸਸਤੀ ਕਿਸਮ ਦੇ ਹੀ ਹੋਣ, ਪਰ ਸਾਫ਼ ਥਾਲੀ ਵਿਚ ਸਾਫ਼ ਉਂਗਲਾਂ ਨਾਲ ਸਾਫ਼ ਤਰ੍ਹਾਂ ਬਹਿ ਕੇ ਖਾਣਾ ਆਤਮਾ ਵਿਚ ਇੱਕ ਸੁਹਜ ਪੈਦਾ ਕਰਦਾ ਹੈ, ਜਿਦ੍ਹੀ ਅਣਹੋਂਦ ਨੇ ਹਿੰਦੁਸਤਾਨੀ ਜੀਵਨ ਨੂੰ ਬੇ-ਸੁਆਦੀ "ਦਿਨ-ਕੱਟੀ" ਬਣਾ ਦਿੱਤਾ ਹੈ।

ਕੱਚੇ ਕੋਠਿਆਂ ਵਿਚ, ਘਰ-ਕੱਤੇ ਸੂਤਰ ਦੇ ਕਪੜੇ ਪਾ ਕੇ, ਦਸ ਪੰਦਰਾਂ ਰੁਪਏ ਦੇ ਫ਼ਰਨੀਚਰ ਨਾਲ, ਇਕ ਸੁਚੱਜਾ ਜੋੜਾ ਬੰਗਲੇ ਦੀ ਰਿਹਾਇਸ਼ ਦਾ ਸੁਆਦ ਲੈ ਸਕਦਾ ਹੈ। ਖੱਦਰ ਦਾ ਆਪੀਂ ਧੋਤਾ ਮੇਜ਼-ਪੋਸ਼, ਸਾਗ ਢੋਡੇ ਨੂੰ ਵੀ ਦਾਅਵਤ ਦੀ ਸ਼ਕਲ ਦੇ ਦੇਂਦਾ ਹੈ।

ਸਾਦਗੀ ਜਿਹੀ ਉੱਚੀ ਸਿਫ਼ਤ ਦਾ ਅਣਹੋਂਦ ਤੇ ਬੇ-ਹੁਨਰੀ ਨਾਲ ਭੁਲੇਖਾ ਨਹੀਂ ਖਾਣਾ ਚਾਹੀਦਾ।



# ਵਿਭਚਾਰ




ਵਿਭਚਾਰ ਤੋਂ ਮੈਂ ਸਿਰਫ਼ ਓਸ ਇਸਤ੍ਰੀ ਦਾ ਕਰਮ ਨਹੀਂ ਸਮਝਦਾ,. ਜਿਹੜੀ ਧਨ ਲਈ, ਆਪਣੀ ਇੱਛਾ ਤੇ ਚੋਣ ਦੇ ਵਿਰੁਧ, ਆਪਣਾ ਆਪ, ਆਪਣੀ ਮੁਸਕਰਾਹਟ, ਆਪਣਾ ਲਾਡ, ਤੇ ਆਪਣੇ ਸਰੀਰ ਦੀ ਲੁਕੀ ਸੁੰਦਰਤਾ ਤੇ ਖ਼ੁਸ਼ੀ ਵੇਚਦੀ ਹੈ; ਸਗੋਂ ਹਰ ਉਸ ਕਿਸੇ ਦਾ ਅਮਲ ਜਿਹੜਾ ਰੁਜ਼ਗਾਰ ਦੀ ਖ਼ਾਤਰ ਆਪਣੇ ਆਪ ਨੂੰ ਬੇਗਾਨੇ ਰੋਅਬ ਹੇਠਾਂ ਰਖਦਾ ਹੈ, ਜਾਂ ਆਪਣੀ ਫ਼ਿਤਰਤ ਦੇ ਉਲਟ ਕੰਮ ਕਰਦਾ ਹੈ, ਤੇ ਉਹਨਾਂ ਮਕਸਦਾਂ ਮਨੋਰਥਾਂ ਲਈ ਆਪਣੇ ਆਪ ਨੂੰ ਵਰਤਦਾ ਹੈ, ਜਿਨ੍ਹਾਂ ਨਾਲ ਉਹ ਸਹਿਮਤ ਨਹੀਂ। ਉਹ ਪੱਤਰਕਾਰ ਜਿਹੜਾ ਆਪਣੇ ਜ਼ਾਤੀ ਅਕੀਦੇ ਦੇ ਵਿਰੁਧ ਲਿਖਦਾ ਹੈ; ਉਹ ਵਕੀਲ ਜਿਹੜਾ ਜਾਣ ਬੁਝ ਕੇ ਬਦਮਾਸ਼ਾਂ ਦੀਆਂ ਯੋਜਨਾਵਾਂ ਦੀ ਵਕਾਲਤ ਕਰਦਾ ਹੈ; ਉਹ ਬੈਰਿਸਟਰ ਜਿਹੜਾ ਜਾਣਦਿਆਂ ਹੋਇਆਂ ਇਨਸਾਫ਼ ਤੇ ਸਚਿਆਈ ਦੇ ਦੂਜੇ ਪਾਸੇ ਖੜੋ ਕੇ ਦਲੀਲਾਂ ਦੇਂਦਾ ਹੈ; ਉਹ ਕਲਾਕਾਰ ਜਿਹੜਾ ਕੋਝੇ ਨਕਸ਼ ਜਾਂ ਓਦੂੰ ਘਟ ਸੁਹਣੇ ਨਕਸ਼ ਖਿੱਚਣ ਲਈ ਤਿਆਰ ਹੋ ਜਾਂਦਾ ਹੈ, ਜਿਹੋ ਜਿਹੇ ਉਹ ਖਿੱਚ ਸਕਦਾ

ਹੈ; ਉਹ ਕਾਰੀਗਰ ਜਿਹੜਾ ਸਿਰਫ਼ ਕਮੀਨੇ ਮਾਲਕਾਂ ਨੂੰ ਖ਼ੁਸ਼ ਕਰਨ ਲਈ ਚੰਦਰੇ ਤੇ ਮੂਰਖ ਕੰਮਾਂ ਲਈ ਹਥਿਆਰ ਬਣਾ ਕੇ ਦੇਂਦਾ ਹੈ; ਉਹ ਦੁਕਾਨਦਾਰ ਜਿਹੜਾ ਗਾਹਕ ਦੀ ਬੇ-ਸਮਝੀ ਦਾ ਫ਼ਾਇਦਾ ਉਠਾ ਕੇ ਨਿਕੰਮੀ ਚੀਜ਼ ਉਹਨੂੰ ਪਸੰਦ ਕਰਾ ਦੇਂਦਾ ਹੈ : ਇਹ ਸਭ ਵਿਭਚਾਰੀ ਹਨ, ਅਖ਼ਲਾਕੀ ਵੇਸਵਾ ਦਾ ਪੇਸ਼ਾ ਕਰਦੇ ਹਨ; ਇਹਨਾਂ ਦਾ ਕੋਈ ਹੱਕ ਨਹੀਂ ਕਿ ਗਲੀਆਂ ਵਿਚ ਬੈਠੀਆਂ ਮਜ਼ਲੂਮ ਵੇਸਵਾਵਾਂ ਉਤੇ ਭਰਵੱਟੇ ਕੱਸਣ।

❋

# ਇਕਾਗਰਤਾ

ਇਕਾਗਰਤਾ ਦੇ ਵਿਸ਼ੇ ਉਤੇ ਲਿਖਣ ਤੋਂ ਪਹਿਲਾਂ ਇਸ ਸੰਬੰਧੀ ਪ੍ਰਚਲਤ ਭੁਲੇਖੇ ਨੂੰ ਦੂਰ ਕਰਨ ਦਾ ਜਤਨ ਕਰਨਾ ਮੈਂ ਜ਼ਰੂਰੀ ਸਮਝਦਾ ਹਾਂ।

ਕਈ ਲੋਕ ਇਕਾਗਰਤਾ ਨੂੰ ਵਸੀਲੇ ਦੀ ਥਾਂ ਮਨੋਰਥ ਸਮਝਦੇ ਹਨ। ਸਮਾਧੀ ਲਾਣੀ, ਭੋਰੇ ਵਿਚ ਬਹਿਣਾ, ਲਿਵ ਜੋੜਨੀ, ਧੂਣੀ ਉਤੇ ਬਹੁਤ ਸਮਾਂ ਬੈਠੇ ਰਹਿਣਾ, ਕਈ ਕਈ ਦਿਨ ਅੱਖਾਂ ਨਾ ਖੋਲ੍ਹਣੀਆਂ — ਇਹਨਾਂ ਗੱਲਾਂ ਨੂੰ ਪੁੰਨ ਕਰਮ ਸਮਝਿਆ ਜਾਂਦਾ ਹੈ, ਤੇ ਜਿਹੜਾ ਕੋਈ ਕਰ ਲਏ, ਉਹ ਆਪਣੇ ਕੰਮ ਅਜ਼ਲੋਂ ਰਾਸ ਹੋ ਜਾਣ ਦੀ ਆਸ ਕਰ ਸਕਦਾ ਹੈ।

ਪਰ ਮੈਂ ਇਕਾਗਰਤਾ ਨੂੰ ਕਿਸੇ ਮਨ-ਚਿਤਵੇ ਮਨੋਰਥ ਦਾ ਬੜਾ ਵਧੀਆ ਸਾਧਨ ਸਮਝਦਾ ਹਾਂ। ਪਰ ਜਿਸ ਦਾ ਕੋਈ ਮਨੋਰਥ ਨਹੀਂ, ਉਸ ਦੇ ਲਈ ਇਕਾਗਰਤਾ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਅਨਪੜ੍ਹ ਲਈ ਕਿਤਾਬ। ਕਿਤਾਬ ਉਤੇ ਧਿਆਨ ਜੋੜਿਆਂ ਕਿਸੇ ਅਨਪੜ੍ਹ ਨੂੰ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਇਕਾਗਰਤਾ ਆਪਣੇ ਆਪ ਵਿਚ ਪੁੰਨ ਦਾ ਕੰਮ ਨਹੀਂ, ਇਸ ਦਾ ਰੂਹਾਨੀਅਤ ਨਾਲ ਓਨਾ ਹੀ ਸੰਬੰਧ

ਹੈ, ਜਿੰਨਾ ਨੇਕੀ ਦਾ ਲਿਖ ਪੜ੍ਹ ਸਕਣ ਦੀ ਯੋਗਤਾ ਨਾਲ। ਲਿਖਾਈ ਪੜ੍ਹਾਈ ਬਦੀਆਂ ਲਈ ਵੀ ਓਨੀ ਹੀ ਕਾਰਗਰ ਹੋ ਸਕਦੀ ਹੈ, ਜਿੰਨੀ ਨੇਕੀਆਂ ਲਈ। ਏਸੇ ਤਰ੍ਹਾਂ ਇਕਾਗਰਤਾ ਭੈੜੇ ਮਨੋਰਥ ਨੂੰ ਪੂਰਿਆਂ ਕਰਨ ਵਿਚ ਵੀ ਵਰਤੀ ਜਾ ਸਕਦੀ ਹੈ।

ਮਨੋਰਥ ਬਿਨਾਂ ਇਕਾਗਰਤਾ ਦਾ ਕੋਈ ਅਰਥ ਨਹੀਂ, ਪਰ ਇਸ ਵਿਚ ਵੀ ਕੋਈ ਸੰਦੇਹ ਨਹੀਂ ਕਿ ਇਕਾਗਰਤਾ ਬਿਨਾਂ ਮਨੋਰਥ ਦੀ ਮੰਜ਼ਲ ਉਤੇ ਵੀ ਨਹੀਂ ਪਹੁੰਚਿਆ ਜਾ ਸਕਦਾ। ਜਿਹੜਾ ਕੋਈ ਆਪਣੇ ਮਨ ਨੂੰ ਇਕਾਗਰ ਨਹੀਂ ਕਰ ਸਕਦਾ, ਨਾ ਦਿਮਾਗ਼ੀ ਅਭਿਆਸ ਨਾਲ ਖ਼ਿਆਲ ਪੱਕੇ ਕਰ ਸਕਦਾ ਹੈ, ਉਸ ਦੀ ਅਵਸਥਾ ਇੱਕ ਫ਼ਰਾਂਸੀਸੀ ਇਸਤ੍ਰੀ ਦੀ ਲਿਖੀ ਕਿਤਾਬ "ਤਿੱਬਤ ਵਿਚ ਰਹੱਸ ਯੋਗੀਆਂ ਤੇ ਜਾਦੂਗਰਾਂ ਨਾਲ" ਵਿਚ ਏਸ ਤਰ੍ਹਾਂ ਵਰਣਨ ਕੀਤੀ ਹੈ :—

"ਜਿਨ੍ਹਾਂ ਆਦਮੀਆਂ ਨੇ ਕੋਈ ਦਿਮਾਗ਼ੀ ਅਭਿਆਸ ਨਹੀਂ ਕੀਤਾ, ਜਿਹੜੇ ਹੈਵਾਨਾਂ ਵਾਂਗ ਰਹਿੰਦੇ ਹਨ, ਜਿਹੜੇ ਆਪਣੇ ਵਲਵਲਿਆਂ ਦੇ ਅਧੀਨ ਬੇ-ਖ਼ਿਆਲ ਤੁਰੇ ਚਲੇ ਜਾਂਦੇ ਹਨ; ਉਹ ਉਹਨਾਂ ਮੁਸਾਫ਼ਰਾਂ ਵਾਂਗ ਹਨ, ਜਿਹੜੇ ਬਿਨਾਂ ਕਿਸੇ ਨੀਅਤ ਮਨੋਰਥ ਦੇ ਦੁਨੀਆ ਉਤੇ ਭੌਂਦੇ ਰਹਿੰਦੇ ਹਨ। ਇਹੋ ਜਿਹਾ ਕੋਈ ਬੇ-ਮਨੋਰਥ ਆਦਮੀ ਪੂਰਬ ਵਿਚ ਇੱਕ ਝੀਲ ਵੇਖਦਾ ਹੈ, ਤੇ ਪਿਆਸਾ ਹੋਣ ਕਰਕੇ ਉਸ ਪਾਸੇ ਤੁਰ ਪੈਂਦਾ ਹੈ। ਅਜੇ ਝੀਲ ਦੇ ਕੰਢਿਆਂ ਤਕ ਪਹੁੰਚਾ ਨਹੀਂ ਹੁੰਦਾ, ਕਿ ਉਸ ਨੂੰ ਧੂੰਏਂ ਦੀ ਮੁਸ਼ਕ ਆਉਂਦੀ ਹੈ। ਕਿਸੇ ਘਰ ਜਾਂ ਤੰਬੂ ਦੀ ਸੂਚਨਾ ਲੈ ਕੇ ਉਹ ਖ਼ਿਆਲ ਕਰਦਾ ਹੈ ਕਿ ਪਾਣੀ ਦੀ ਥਾਂ ਗਰਮ ਚਾਹ ਮਿਲ ਜਾਏਗੀ, ਤੇ ਰਾਤ ਰਹਿਣ ਲਈ ਥਾਂ। ਇਸ ਲਈ ਉਹ ਕੰਢਿਆਂ ਤਕ ਪਹੁੰਚਣ ਤੋਂ ਪਹਿਲਾਂ ਹੀ ਉੱਤਰ ਵਲ ਭੌਂ ਪੈਂਦਾ ਹੈ, ਕਿਉਂਕਿ ਧੂੰਆਂ ਉਸ ਪਾਸਿਓਂ ਆ ਰਿਹਾ ਸੀ। ਰਾਹ ਵਿਚ, ਕਿਸੇ ਘਰ ਜਾਂ ਤੰਬੂ ਲੱਭਣ ਤੋਂ ਪਹਿਲਾਂ ਹੀ ਉਸ ਦੇ ਸਾਹਮਣੇ ਕੋਈ ਡਰਾਉਣੇ ਪਰਛਾਵੇਂ ਜਿਹੇ ਆ ਜਾਂਦੇ ਹਨ। ਡਰ ਕੇ ਘਬਰਾਇਆ ਹੋਇਆ ਉਹ ਮੁਸਾਫ਼ਰ ਦੱਖਣ ਵੱਲ ਉਠ ਨੱਸਦਾ ਹੈ। ਜਦੋਂ ਸਮਝਦਾ ਹੈ ਕਿ ਉਹ ਚੋਖੀ ਦੂਰ ਆ ਕੇ ਮਹਿਫ਼ੂਜ਼ ਹੋ ਗਿਆ ਹੋਵੇਗਾ, ਤਾਂ ਉਹ ਆਰਾਮ ਕਰਨ ਲਈ ਠਹਿਰ ਜਾਂਦਾ ਹੈ। ਹੁਣ ਹੋਰ ਮੁਸਾਫ਼ਰ ਉਥੇ ਆ ਨਿਕਲਦੇ ਹਨ, ਜਿਹੜੇ ਉਹਨੂੰ ਕਿਸੇ ਅਨੰਦ-ਭਰਪੂਰ ਖ਼ੁਸ਼ਹਾਲ ਧਰਤੀ ਦਾ ਪਤਾ ਦੇਂਦੇ ਹਨ, ਜਿਧਰ ਉਹ ਆਪ ਜਾ ਰਹੇ ਹੁੰਦੇ ਹਨ। ਬੜੇ ਉਤਸ਼ਾਹ ਨਾਲ ਭਰਪੂਰ ਉਹ ਉਹਨਾਂ ਮੁਸਾਫ਼ਰਾਂ ਦੀ ਟੋਲੀ ਵਿਚ

ਸ਼ਾਮਲ ਹੋ ਕੇ ਪੱਛਮ ਵੱਲ ਤੁਰ ਪੈਂਦਾ ਹੈ। ਤੇ ਰਸਤੇ ਵਿਚ ਕਈ ਵਾਰੀ ਉਸ ਨੂੰ ਹੋਰਨੀਂ ਪਾਸੀ ਜਾਣ ਦਾ ਲਾਲਚ ਆ ਜਾਂਦਾ ਹੈ।

"ਇਸ ਤਰ੍ਹਾਂ ਸਾਰੀ ਉਮਰ ਬੇ-ਨਿਸ਼ਾਨਾ ਉਹ ਭਟਕਦਾ ਰਹਿੰਦਾ ਹੈ, ਤੇ ਕਿਸੇ ਮੰਜ਼ਲ ਉਤੇ ਪਹੁੰਚਣ ਦੀ ਤਸੱਲੀ ਉਸ ਨੂੰ ਕਦੇ ਨਸੀਬ ਨਹੀਂ ਹੁੰਦੀ, ਰਾਹ ਵਿਚ ਹੀ ਮੌਤ ਆ ਫੜਦੀ ਹੈ, ਤੇ ਬੇ-ਤਰਤੀਬ ਜ਼ਿੰਦਗੀ ਦੀਆਂ ਬਿਪ੍ਰੀਤ ਤਾਕਤਾਂ ਪੌਣ ਵਿਚ ਖਿੱਲਰ ਜਾਂਦੀਆਂ ਹਨ। ਆਪਣੀਆਂ ਤਾਕਤਾਂ ਨੂੰ ਤਰਤੀਬ ਵਿਚ ਲਿਆਂਦੇ ਬਿਨਾਂ ਕੋਈ ਆਦਮੀ ਤਰੱਕੀ ਨਹੀਂ ਕਰ ਸਕਦਾ।"

ਉਪਰਲਾ ਦ੍ਰਿਸ਼ਟਾਂਤ ਮਨੋਰਥ ਤੇ ਇਕਾਗਰਤਾ ਦੀ ਪੂਰਨ ਵਿਆਖਿਆ ਹੈ।

ਸਭ ਤੋਂ ਪਹਿਲਾਂ ਮਨੋਰਥ ਦਾ ਨਿਰਣਾ ਜ਼ਰੂਰੀ ਹੈ : ਅਸੀਂ ਜ਼ਿੰਦਗੀ ਕੋਲੋਂ ਕੀ ਮੰਗਦੇ ਹਾਂ, ਕੀ ਬਣਨਾ ਚਾਹੁੰਦੇ ਹਾਂ, ਕਿਹੜੀ ਹੋਣੀ ਸਾਨੂੰ ਤਸੱਲੀ ਦੇ ਸਕੇਗੀ ? ਉਸ ਦੇ ਬਾਅਦ ਉਸ ਤਾਕਤ ਤੇ ਲਿਆਕਤ ਦਾ ਅਨੁਮਾਨ ਲਾਣਾ ਜ਼ਰੂਰੀ ਹੈ ਜਿਹੜੀਆਂ ਉਸ ਮਨੋਰਥ ਲਈ ਦਰਕਾਰ ਹੋਣ।

ਜਦੋਂ ਇਹ ਅਨੁਮਾਨ ਸਾਫ਼ ਹੋ ਜਾਏ ਤਾਂ ਇੱਕ ਚਿੱਤ ਹੋ ਕੇ ਉਸ ਤਾਕਤ ਤੇ ਲਿਆਕਤ ਨੂੰ ਹਾਸਲ ਕਰਨਾ ਚਾਹੀਦਾ ਹੈ। ਮਨ ਨੂੰ ਇਕਾਗਰ ਕਰਨ ਲਈ ਖ਼ਾਸ ਮੰਤਰ ਜਾਂ ਆਸਨਾਂ ਦੀ ਲੋੜ ਨਹੀਂ। ਖ਼ਿਆਲਾਂ ਨੂੰ ਸਾਫ਼ ਕਰ ਕੇ ਬਣਿਆ ਹੋਇਆ ਮਨੋਰਥ ਆਪਣੇ ਮਨ ਨੂੰ ਇਕਾਗਰ ਕਰ ਦੇਂਦਾ ਹੈ। ਇਕਾਗਰਤਾ ਦੂਜੇ ਲਫ਼ਜ਼ਾਂ ਵਿਚ ਦਿਲਚਸਪੀ ਆਖੀ ਜਾ ਸਕਦੀ ਹੈ। ਜਿਸ ਨੂੰ ਆਪਣੇ ਕੰਮਾਂ ਵਿਚ ਦਿਲਚਸਪੀ ਨਹੀਂ, ਉਸ ਦਾ ਮਨ ਭਟਕਦਾ ਰਹੇਗਾ। ਆਪਣੇ ਕੰਮ ਤੋਂ ਚੰਗੀ ਤਰ੍ਹਾਂ ਜਾਣੂ ਹੋਏ ਬਿਨਾਂ ਦਿਲਚਸਪੀ ਪੈਦਾ ਨਹੀਂ ਹੋ ਸਕਦੀ। ਇਸ ਲਈ ਆਪਣੇ ਕੰਮ ਵਿਚ ਮਾਹਿਰ ਹੋਣ ਲਈ ਜੋ ਕੁਝ ਵੀ ਪੜ੍ਹਿਆ, ਸੁਣਿਆ ਜਾਂ ਕੀਤਾ ਜਾ ਸਕਦਾ ਹੈ, ਉਸ ਵੱਲ ਪੂਰਾ ਧਿਆਨ ਦਿੱਤਾ ਜਾਏ। ਇਸ ਵਿਚੋਂ ਦਿਲਚਸਪੀ ਪੈਦਾ ਹੋਵੇਗੀ, ਜਿਹੜੀ ਮਨ ਨੂੰ ਇਕਾਗਰ ਰਖੇਗੀ।

ਕਾਮਯਾਬੀ ਦਾ ਰਾਜ਼ ਇਹੀ ਹੈ ਕਿ ਛੇਤੀ ਤੋਂ ਛੇਤੀ ਆਪਣੇ ਦਿਲ ਤੇ ਦਿਮਾਗ਼ ਨੂੰ ਫੋਲ ਕੇ ਕੋਈ ਮਨੋਰਥ ਬਣਾਇਆ ਜਾਏ, ਤੇ ਉਸ ਦੀ ਪ੍ਰਾਪਤੀ ਲਈ ਦ੍ਰਿੜ੍ਹ ਹੋਇਆ ਜਾਏ। ਕਈ ਮੁਸ਼ਕਲਾਂ ਰਾਹ ਵਿਚ ਆਉਣਗੀਆਂ, ਇਹਨਾਂ ਤੋਂ ਘਬਰਾ ਕੇ ਰਸਤਾ ਨਾ ਬਦਲ ਲਿਆ ਜਾਏ। ਕਈ ਸਾਲ ਇੱਕ ਕੰਮ ਉਤੇ ਲੱਗਣ ਬਾਅਦ ਉਸ ਕੰਮ ਲਈ ਯੋਗਤਾ ਪੈਦਾ ਹੁੰਦੀ ਹੈ। ਜਦੋਂ ਤੁਸੀਂ ਹੱਥਲੇ ਕੰਮ ਛੱਡਣ ਦੀ ਸੋਚ ਰਹੇ ਹੁੰਦੇ ਹੋ, ਓਦੋਂ ਹੀ ਕਾਮਯਾਬੀ ਥੋੜੀ ਵਿੱਥ ਉਤੇ

ਤੁਹਾਨੂੰ ਇਸ਼ਾਰਾ ਕਰ ਰਹੀ ਹੁੰਦੀ ਹੈ।

ਇਕਾਗਰ ਹੋਣ ਦਾ ਸਭ ਤੋਂ ਚੰਗਾ ਵਸੀਲਾ ਇਹੀ ਹੈ, ਕਿ ਜਦੋਂ ਵੀ ਮਨ ਭਟਕਦਾ ਹੋਵੇ, ਆਪਣੇ ਸੁਫ਼ਨੇ ਸਾਹਮਣੇ ਲੈ ਆਂਦੇ ਜਾਣ; ਜੋ ਕੁਝ ਅਸੀਂ ਬਣਨਾ ਚਾਹੁੰਦੇ ਹਾਂ ਉਸ ਦਾ ਖ਼ਿਆਲ ਬਾਰ ਬਾਰ ਕੀਤਾ ਜਾਵੇ, ਤੇ ਸਾਰੇ ਨਾਟਕ ਵਿਚ ਨਾਇਕ ਦੇ ਨਿਯੋਗ ਦਾ ਅਭਿਆਸ ਕੀਤਾ ਜਾਏ। ਇਸ ਅਭਿਆਸ ਵਿਚੋਂ ਫ਼ੌਰਨ ਉਹ ਹਲੂਣਾ ਆ ਜਾਂਦਾ ਹੈ, ਜਿਹੜਾ ਖਿੱਚ ਧੂਹ ਕੇ ਮਨ ਨੂੰ ਇਕਾਗਰ ਕਰ ਦੇਂਦਾ ਹੈ।

ਨੱਕ ਦੀ ਘੋੜੀ ਉਤੇ ਨਜ਼ਰ ਟਿਕਾਣਾ, ਮਾਲਾ ਫੇਰਨਾ, ਆਸਨ ਜਮਾਣਾ, ਪ੍ਰਾਣਾਯਾਮ ਕਰਨਾ — ਕੋਈ ਸਾਧਨ ਵੀ ਮਨ ਨੂੰ ਭਟਕਣੋ ਨਹੀਂ ਹਟਾ ਸਕਦਾ, ਜੇ ਇਹ ਮਨ ਕਿਸੇ ਮਨੋਰਥ ਨਾਲ ਜਕੜਿਆ ਨਹੀਂ ਜਾ ਸਕਿਆ। ਬਿਨਾਂ ਮਨੋਰਥ ਨਾ ਕਾਮ ਤੇ ਨਾ ਕ੍ਰੋਧ, ਨਾ ਹੰਕਾਰ ਤੇ ਨਾ ਮੋਹ — ਕੁਝ ਵੀ ਵਰਜਿਆ ਨਹੀਂ ਰਹਿ ਸਕਦਾ। ਜੇ ਤੁਹਾਡੇ ਮਨੋਰਥ ਵਿਚ ਕਾਮ ਬਾਧਕ ਹੈ, ਤਾਂ ਤੁਸੀਂ ਕਾਮੀ ਨਹੀਂ ਰਹੋਗੇ। ਜੇ ਹੰਕਾਰ ਜਾਂ ਕ੍ਰੋਧ ਰੋੜਾ ਅਟਕਾਂਦੇ ਹਨ, ਤਾਂ ਇਹ ਦੋਵੇਂ ਆਪਣੇ ਆਪ ਦੂਰ ਕੀਤੇ ਜਾਣਗੇ — ਮਨੋਰਥ ਦਾ ਸਿਮਰਨ ਸਰੀਰ ਦੀਆਂ ਸਾਰੀਆਂ ਸੁਰਤੀਆਂ ਨੂੰ ਕੀਲ ਸਕਦਾ ਹੈ। ਉੱਚੀ ਸ਼ਖ਼ਸੀਅਤ ਦੀ ਧੁਨ ਅਨੇਕਾਂ ਛੋਟੀਆਂ ਖ਼ਾਹਿਸ਼ਾਂ ਨੂੰ ਬਿਨਾਂ ਜਤਨ ਦੂਰ ਕਰ ਸਕਦੀ ਹੈ।

ਬੁੱਤਾਂ, ਪੁਸਤਕਾਂ, ਮਕਾਨਾਂ ਸਾਹਮਣੇ ਟੱਲੀਆਂ ਵਜਾਣ ਤੇ ਮੰਤਰ ਉਚਾਰਣ ਨਾਲ ਮਨ ਇਕਾਗਰ ਨਹੀਂ ਹੋ ਸਕਦਾ। ਮਨ ਦੀ ਇਕਾਗਰਤਾ ਦਾ ਭੇਤ ਮਨ ਵਿਚ ਖੁੱਭ ਚੁੱਕਾ ਕੋਈ ਸੁਫ਼ਨਾ ਹੁੰਦਾ ਹੈ।

ਆਪਣੇ ਲਈ ਕੋਈ ਸੁਫ਼ਨਾ ਢੂੰਡੋ। ਜਦੋਂ ਇਹ ਸੁਫ਼ਨਾ ਮਨ ਵਿਚ ਆ ਸਮਾਏਗਾ, ਮਨ ਸਦਾ ਇਕਾਗਰ ਰਹੇਗਾ। ਜਿਨ੍ਹਾਂ ਆਵਾਜ਼ਾਂ ਨਾਲ ਤੁਹਾਨੂੰ ਕੋਈ ਦਿਲਚਸਪੀ ਨਹੀਂ, ਉਹਨਾਂ ਦਾ ਸ਼ੋਰ ਵੀ ਤੁਹਾਡਾ ਧਿਆਨ ਨਹੀਂ ਥਿੜਕਾ ਸਕੇਗਾ।



# ਸਾਧਨ

ਸ੍ਵੈ-ਪੂਰਨਤਾ ਦੀ ਧੁਨ ਜ਼ਿੰਦਗੀ ਵਿਚ ਅਕੇਵਾਂ ਆਉਣ ਨਹੀਂ ਦੇਂਦੀ।

ਦੁਨੀਆ ਵਿਚ ਬਹੁਤੇ ਲੋਕਾਂ ਦੀ ਸ਼ਕਾਇਤ ਹੈ ਕਿ ਜ਼ਿੰਦਗੀ ਵਿਚ ਤਸੱਲੀ ਥੋੜੀ ਤੇ ਅਕੇਵਾਂ ਬਹੁਤਾ ਹੈ। ਉਸ ਦਾ ਕਾਰਨ ਜ਼ਿੰਦਗੀ ਦੇ ਮਨੋਰਥ ਸੰਬੰਧੀ ਵਿਆਪਕ ਭੁਲੇਖਾ ਹੈ। ਬਹੁਤੇ ਲੋਕ ਖ਼ਿਆਲ ਕਰਦੇ ਹਨ ਕਿ ਉਹ ਅਵਸਥਾ ਵਧੇਰੇ ਤਸੱਲੀ ਦੇ ਸਕੇਗੀ, ਜਿਸ ਵਿਚ ਜਤਨ ਥੋੜਾ ਕਰਨਾ ਪਵੇ ਤੇ ਖ਼ੁਸ਼ੀ ਬਹੁਤੀ ਮਿਲ ਸਕੇ। ਸੁਖਾਲੀ ਜ਼ਿੰਦਗੀ ਦੀ ਲਾਲਸਾ ਬਹੁਤੇ ਦਿਲਾਂ ਵਿਚ ਹੈ। ਔਖਿਆਈਆਂ ਵਿਚ ਪੈਣ ਤੋਂ ਹੱਦ ਦਰਜੇ ਦਾ ਸੰਕੋਚ ਹੈ।

ਪਰ ਜ਼ਿੰਦਗੀ ਦਾ ਮਨੋਰਥ ਸੌਖੀ ਦਿਨ-ਕੱਟੀ ਹਰਗਿਜ਼ ਨਹੀਂ। ਉਹ ਮਨੁੱਖ ਅਭਾਗਾ ਹੈ ਜਿਹੜਾ ਅਮੀਰੀ ਵਿਚ ਪੈਦਾ ਹੁੰਦਾ ਹੈ, ਤੇ ਆਦਰਸ਼-ਹੀਨ ਹੋਣ ਕਰਕੇ ਆਪਣੀ ਮਾਇਆ ਕੋਲੋਂ ਸਿਰਫ਼ ਏਨਾ ਕੰਮ ਹੀ ਲੈਂਦਾ ਹੈ ਕਿ ਰੋਟੀ ਕਪੜੇ ਦੀ ਉਸ ਨੂੰ ਚਿੰਤਾ ਨਾ ਰਹੇ, ਤੇ ਜਿਹੜੀ ਖ਼ੁਸ਼ੀ ਉਸ ਦਾ ਦਿਲ ਖਿੱਚੇ, ਉਸ ਨੂੰ ਉਹ ਖ਼ਰੀਦ ਸਕਦਾ ਹੋਵੇ। ਇਹਨਾਂ ਹੀ ਮਨੁੱਖਾਂ

ਵਿਚ ਖ਼ੁਦਕੁਸ਼ੀ ਦੀਆਂ ਘਟਨਾਵਾ ਵਾਪਰਦੀਆਂ ਹਨ।

ਇਸ ਕਿਸਮ ਦੇ ਜੀਵਨ ਨਾਲੋਂ ਗ਼ਰੀਬਾਂ ਦਾ ਜੀਵਨ ਕਈ ਦਰਜੇ ਵਧੇਰੇ ਸੰਤੁਸ਼ਟ ਕਰਨ ਵਾਲਾ ਹੁੰਦਾ ਹੈ। ਗ਼ਰੀਬਾਂ ਵਿਚ ਖ਼ੁਦਕੁਸ਼ੀਆਂ ਟਾਂਵੀਆਂ ਹੁੰਦੀਆਂ ਹਨ।

ਜ਼ਿੰਦਗੀ ਦਾ ਅਸਲੀ ਮਨੋਰਥ ਭਾਵੇਂ ਗ਼ਰੀਬਾਂ ਨੇ ਵੀ ਸਮਝਿਆ ਨਹੀਂ ਹੁੰਦਾ, ਪਰ ਗ਼ਰੀਬ ਜ਼ਰੂਰਤ ਤੋਂ ਮਜਬੂਰ ਹੋ ਕੇ ਕੁਦਰਤ ਦੇ ਮਹਾਨ ਤੇ ਅਮੁੱਕ ਸਾਧਨ ਵਿਚ ਸ਼ਾਮਲ ਹੋ ਜਾਂਦੇ ਹਨ।

ਸਾਰੇ ਬ੍ਰਹਮੰਡ ਦੀ ਜ਼ਿੰਦਗੀ ਇਕ ਮਹਾਨ ਸਾਧਨ ਹੈ। ਗੁਜ਼ਾਰਾ ਨਹੀਂ, ਕਬਜ਼ਾ ਨਹੀਂ, ਐਸ਼ ਨਹੀਂ, ਦਿਲ-ਪਰਚਾਵਾ ਨਹੀਂ — ਇਕ ਸਾਧਨ ਹੈ।

ਜਿਹੜੇ ਇਸਤ੍ਰੀਆਂ ਪੁਰਸ਼ ਇਸ ਸਾਧਨ ਵਿਚ ਸ਼ਾਮਲ ਨਹੀਂ ਹੁੰਦੇ, ਉਹਨਾਂ ਦੀ ਉਮਰ ਇੱਕ ਅਣਟੁਟ ਅਕੇਵਾਂ ਰਹਿੰਦੀ ਹੈ। ਉਹ ਨਾ ਆਪਣੀ ਅਤੇ ਨਾ ਬਾਹਰਲੀ ਜ਼ਿੰਦਗੀ ਨਾਲ ਸੰਤੁਸ਼ਟ ਹੋ ਸਕਦੇ ਹਨ। ਇਹਨਾਂ ਲੋਕਾਂ ਦੀ ਤੁਲਨਾ ਇਸ ਤਰ੍ਹਾਂ ਕੀਤੀ ਜਾ ਸਕਦੀ ਹੈ :—

ਇਕ ਪੱਧਰ ਧਰਤੀ ਉਤੇ ਅਨੇਕਾਂ ਇਸਤ੍ਰੀਆਂ ਮਰਦ ਰਹਿੰਦੇ ਹਨ। ਉਹਨਾਂ ਦੇ ਆਲੇ-ਦੁਆਲੇ ਕਈ ਭਾਂਤ ਦੇ ਹਥਿਆਰ ਹਨ। ਉਹਨਾਂ ਦੀ ਧਰਤੀ ਉਤੇ ਪੰਘਰੇ ਹੋਏ ਸੋਨੇ ਦੀ ਬਾਰਸ਼ ਸਾਲ ਵਿਚ ਕਈ ਵਾਰੀ ਹੁੰਦੀ ਹੈ। ਕੁਝ ਲੋਕ ਆਪਣੇ ਦੁਆਲਿਓਂ ਹਥਿਆਰ ਚੁੱਕ ਕੇ ਆਪਣੀ ਥਾਂ ਵਿਚ ਟੋਏ ਪੁੱਟ ਰਹੇ ਹਨ। ਮਿੱਟੀ ਨਾਲ ਲਿਬੜੇ ਤੇ ਪਸੀਨੇ ਵਿਚ ਗੋਤ ਹੋਏ ਪਏ ਹਨ। ਜਦੋਂ ਥੱਕ ਜਾਂਦੇ ਹਨ, ਥੋੜਾ ਚਿਰ ਬਹਿ ਵੀ ਜਾਂਦੇ ਹਨ। ਤਕੜੀਆਂ ਬਾਹਾਂ ਵਾਲੇ ਕਮਜ਼ੋਰਾਂ ਨੂੰ ਘੂੱਟਦੇ ਤੇ ਕਈ ਵਾਰੀ ਉਹਨਾਂ ਦਾ ਹੱਥ ਵੀ ਵਟਾਂਦੇ ਹਨ। ਬਾਰਸ਼ ਪੈਂਦੀ ਹੈ, ਟੋਏ ਭਰ ਜਾਂਦੇ ਹਨ। ਡੂੰਘੇ ਪੁੱਟੇ ਟੋਇਆਂ ਵਿਚ ਬਹੁਤ ਸੋਨਾ ਖਲੋ ਜਾਂਦਾ ਹੈ, ਪੇਤਲਿਆਂ ਵਿਚ ਥੋੜਾ।

ਪਰ ਡੂੰਘੇ ਟੋਏ ਪੁੱਟਣ ਵਾਲੇ ਥੋੜੇ ਹਨ। ਬਹੁਤੇ ਲੋਕ ਏਨੀ ਖੇਚਲ ਨਹੀਂ ਕਰਦੇ, ਸਗੋਂ ਦੂਜਿਆਂ ਦੇ ਪਾਸਿਓਂ ਉਡ ਕੇ ਆਈ ਮਿੱਟੀ ਨੂੰ ਆਪਣੇ ਕਪੜਿਆਂ ਤੋਂ ਝਾੜਦੇ ਰਹਿੰਦੇ ਹਨ। ਜਦੋਂ ਮੌਕਾ ਮਿਲੇ, ਉਹ ਇਸੇ ਗੱਲੋਂ ਗੁਆਂਢੀਆਂ ਨਾਲ ਲੜਾਈ ਦੀ ਝੁੱਟੀ ਵੀ ਲਾ ਲੈਂਦੇ ਹਨ। ਇਹਨਾਂ ਦਾ ਬਹੁਤਾ ਸਮਾਂ ਆਪਣੇ ਕਪੜਿਆਂ ਤੋਂ ਲੋਕਾਂ ਵਲੋਂ ਆਈ ਧੂੜ ਝਾੜਨ ਵਿਚ ਲੰਘ ਜਾਂਦਾ ਹੈ, ਇਹਨਾਂ ਦੀ ਧਰਤੀ ਉਤੇ ਬਾਰਸ਼ ਹੁੰਦੀ ਤੇ ਰਿੜ੍ਹ ਜਾਂਦੀ ਹੈ। ਇਹ ਪੁੱਟੇ ਪੁਟਾਏ ਟੋਏ

ਸਾਂਭਣ ਦੀਆਂ ਵਿਉਂਤਾਂ ਸੋਚਦੇ ਰਹਿੰਦੇ ਹਨ। ਪੁੱਟੇ ਪੁਟਾਏ ਟੋਏ ਕਈਆਂ ਨੂੰ ਮਿਲ ਵੀ ਜਾਂਦੇ ਹਨ, ਇਸ ਤਰ੍ਹਾਂ ਸੋਨੇ ਦੀ ਲੋੜ ਤਾਂ ਉਹਨਾਂ ਦੀ ਪੂਰੀ ਹੋ ਜਾਂਦੀ ਹੈ, ਪਰ ਉਹਨਾਂ ਲਈ ਆਪਣੇ ਕਪੜਿਆਂ ਤੋਂ ਦੂਜਿਆਂ ਦੀ ਪੁਟਾਈ ਦੀ ਧੂੜ ਝਾੜਨ ਦੀ ਮੁਸੀਬਤ ਉਸੇ ਤਰ੍ਹਾਂ ਕਾਇਮ ਰਹਿੰਦੀ ਹੈ, ਤੇ ਇਹ ਸਦੀਵੀ ਝਗੜਾ ਓੜਕ ਉਹਨਾਂ ਦੀ ਆਤਮਾ ਨੂੰ ਵਿਆਕੁਲ ਕਰ ਦੇਂਦਾ ਹੈ।

ਦੁਨੀਆ ਦੇ ਸਾਰੇ ਇਤਿਹਾਸ ਵਿਚ ਇਹੋ ਜਿਹਾ ਕੋਈ ਮਨੁੱਖ ਨਹੀਂ ਲੱਭ ਸਕਦਾ ਜਿਹੜਾ ਆਪਣੇ ਟੋਏ ਆਪ ਪੁੱਟੇ ਬਿਨਾਂ ਖ਼ੁਸ਼ਹਾਲ ਹੋ ਸਕਿਆ ਹੋਵੇ।

ਜਿਹੜਾ ਕੋਈ ਖ਼ੁਸ਼ਹਾਲੀ ਦੀ ਲੋਚਨਾ ਰਖਦਾ ਹੈ — ਤੇ ਇਹ ਲੋਚਨਾ ਸਰਬ-ਵਿਆਪੀ ਹੈ — ਉਸ ਨੂੰ ਸੌਖਿਆਂ ਰਹਿਣ ਦਾ ਆਦਰਸ਼ ਛੱਡਣਾ ਹੋਵੇਗਾ। ਖ਼ੁਸ਼ਹਾਲੀ ਹੈ ਹੀ ਸਾਧਨ ਵਿਚ ਸ਼ਾਮਲ ਰਹਿਣਾ। ਜਦੋਂ ਇਹ ਗੱਲ ਦ੍ਰਿੜ੍ਹ ਹੋ ਜਾਏਗੀ, ਓਦੋਂ ਜ਼ਿੰਦਗੀ ਦੇ ਅਕੇਵੇਂ ਤੇ ਜ਼ਿੰਦਗੀ ਦੀਆਂ ਤਸੱਲੀਆਂ ਦਾ ਭੇਤ ਲੱਭ ਪਿਆ ਹੋਵੇਗਾ।

ਖ਼ੁਸ਼ਹਾਲੀ ਦਾ ਰਾਜ ਸ੍ਵੈ-ਪੂਰਨਤਾ ਦੀ ਧੁਨ ਹੈ; ਅਕੇਵੇਂ ਦਾ ਕਾਰਨ ਖ਼ੁਦ-ਪਸੰਦੀ, ਅਰਥਾਤ ਆਪਣੇ ਵਿਚ ਕਿਸੇ ਉੱਨਤੀ ਦੀ ਲੋੜ ਨਾ ਵੇਖਣਾ ਹੈ।

ਸਭ ਤੋਂ ਵੱਡੀ ਤਾਕਤ ਸ੍ਵੈ-ਕਾਬੂ ਹੈ। ਇਸੇ ਤਾਕਤ ਵਿਚ ਖ਼ੁਸ਼ੀਆਂ ਦਾ ਖ਼ਜ਼ਾਨਾ ਤੇ ਸਭ ਪੀੜਾਂ ਦੀ ਦਵਾ ਹੈ।

ਸ੍ਵੈ-ਕਾਬੂ ਕੋਈ ਫ਼ਲਸਫ਼ਾ ਨਹੀਂ, ਮੰਤਰ ਨਹੀਂ, ਕਾਮਨ ਪੌਣਾ ਨਹੀਂ, ਕਿਸੇ ਦੀ ਮਿਹਰ ਨਹੀਂ। ਇਹ ਵਰ੍ਹਿਆਂ ਦੇ ਲਗਾਤਾਰ ਅਮਲਾਂ ਦਾ ਸਿੱਟਾ ਹੁੰਦਾ ਹੈ। ਇਹ ਰੋਜ਼ਾਨਾ ਰੜਕਾਂ, ਮੂਰਖਤਾਈਆਂ, ਕਾਹਲੀਆਂ ਤੇ ਪਾਪਾਂ ਉਤੇ ਕਾਬੂ ਪਾਣ ਦੇ ਜਤਨਾਂ ਉਤੇ ਵਰ੍ਹਿਆਂ ਪਿਛੋਂ ਲੱਗਾ ਫਲ ਹੁੰਦਾ ਹੈ।

ਰੋਜ਼ਾਨਾ ਕਦਮ ਕਦਮ ਉਤੇ, ਹਰੇਕ ਨਿੱਕੀ ਜਿੰਨੀ ਉਕਸਾਹਟ ਉਤੇ, ਸਾਡੇ ਅੰਦਰੋਂ ਭੈੜੀਆਂ ਰੁਚੀਆਂ ਉਠਦੀਆਂ ਰਹਿਣਗੀਆਂ। ਇਹਨਾਂ ਵਿਚੋਂ ਕਈਆਂ ਅੱਗੇ ਅਸੀਂ ਕਈ ਵਾਰ ਬੇ-ਵਸ ਹੋ ਜਾਵਾਂਗੇ, ਨਤੀਜੇ ਭੁਗਤਾਂਗੇ, ਪਰ ਜੇ ਸਾਡੇ ਵਿਚ ਸ੍ਵੈ-ਪੂਰਨਤਾ ਦੀ ਧੁਨ ਅਬੁੱਝ ਮੱਚੀ ਰਹੇਗੀ ਤਾਂ ਓੜਕ ਅਸੀਂ ਪਰਬਤ ਨਾਲੋਂ ਵੀ ਵਧੇਰੇ ਪਕਿਆਈ ਦੇ ਮਾਲਕ ਬਣ ਜਾਵਾਂਗੇ, ਤੇ ਦੁਨਿਆਵੀ ਫ਼ਰਜ਼ਾਂ ਦੀ ਗਰਮੀ ਵਿਚ ਵੀ ਆਪਣੀ ਆਤਮਾ ਨੂੰ ਠੰਢਾ, ਤੇ ਜੋਸ਼ੀਲੀਆਂ ਭੀੜਾਂ ਵਿਚ ਵੀ ਅਡੋਲ ਫ਼ੈਸਲੇ ਕਰਨ ਦੀ ਸਮਰਥਾ ਰੱਖ ਸਕਾਂਗੇ।

ਸ੍ਵੈ-ਪੂਰਨਤਾ ਦੀ ਧੁਨ ਜ਼ਿੰਦਗੀ ਦਾ ਅੰਤਿਅੰਤ ਸੁਆਦਲਾ ਰੁਝੇਵਾਂ ਹੈ।

ਇਸ ਰੁਝੇਵੇਂ ਵਿਚ ਇੱਕ ਘੜੀ ਲਈ ਵੀ ਦਿਲ ਨਹੀਂ ਅੱਕਦਾ। ਕੋਈ ਗ਼ਰੀਬੀ, ਕੋਈ ਮੁਸੀਬਤ ਆਤਮਾ ਨੂੰ ਡੁਲਾ ਨਹੀਂ ਸਕਦੀ। ਹਰ ਹਾਲਤ ਵਿਚੋਂ ਆਪਣੇ ਲਈ ਕੋਈ ਕੰਮ ਲੱਭਿਆ ਜਾ ਸਕਦਾ ਹੈ, ਤੇ ਇਸ ਕੰਮ ਲਈ ਆਪਣੀਆਂ ਸਾਰੀਆਂ ਤਾਕਤਾਂ ਨੂੰ ਮਜ਼ਬੂਤ ਕਰਨ ਦਾ ਉਤਸ਼ਾਹ ਅਕੇਵਾਂ ਪੈਦਾ ਨਹੀਂ ਹੋਣ ਦੇਂਦਾ।

ਇਸ ਵਿਚ ਕੋਈ ਅਤਿਕਥਨੀ ਨਹੀਂ ਕਿ ਜੀਵਨ ਦੇ ਸੰਗਰਾਮ, ਅਰਥਾਤ ਸਾਧਨ, ਵਿਚ ਸ਼ਾਮਲ ਰਹਿਣ ਵਾਲਾ ਜੇ ਚਾਹੇ ਤਾਂ ਹਰ ਨਵਾਂ ਦਿਨ ਉਸ ਲਈ ਈਦ ਦਾ ਦਿਨ, ਤੇ ਹਰ ਰਾਤ ਸ਼ਬਿ-ਬਰਾਤ ਹੋ ਸਕਦੀ ਹੈ।

ਸਿਰਫ਼ ਆਪਣੇ ਜੀਵਨ-ਉਤਸ਼ਾਹ ਨੂੰ ਭਖ਼ਦਾ ਰਖਣ ਦੀ ਲੋੜ ਹੈ।

ਖ਼ੂਬ ਜੀਵੋ; ਆਪਣੇ ਸਾਰੇ ਤਨ, ਮਨ ਤੇ ਆਤਮਾ ਨਾਲ ਜੀਵੋ; ਅੰਗ ਅੰਗ ਜੀਵੋ; ਜਜ਼ਬੇ ਜੀਵਣ, ਵਲਵਲੇ ਜੀਵਣ। ਜੀਵਨ-ਸੰਗਰਾਮ 'ਚੋਂ ਪਰ੍ਹਾਂ ਹਟਣਾ ਹੀ ਉਦਾਸੀ, ਨਿਰਾਸਤਾ, ਬੇ-ਸੁਆਦੀ ਦਾ ਕਾਰਨ ਹੁੰਦਾ ਹੈ। ਸਾਰੀ ਹਸਤੀ ਇੱਕ ਸਾਧਨ ਹੈ। ਇਸ ਸਾਧਨ ਵਿਚ ਬ੍ਰਹਮੰਡ ਦੀਆਂ ਸਭ ਚੀਜ਼ਾਂ ਹਰਕਤ ਕਰਦੀਆਂ ਹਨ, ਕਦੇ ਇੱਕ ਮਿੰਟ ਲਈ ਆਰਾਮ ਨਹੀਂ ਕਰਦੀਆਂ।

ਜਿਸ ਆਤਮਕ ਅਮਨ ਦਾ ਜ਼ਿਕਰ ਪੂਜ ਕਿਤਾਬਾਂ ਵਿਚ ਹੈ, ਜਿਸ ਸਵਰਗ ਦੀ ਲਾਲਸਾ ਹਰੇਕ ਮਨੁੱਖੀ ਦਿਲ ਵਿਚ ਹੈ, ਉਸ ਦੀ ਪ੍ਰਾਪਤੀ ਦੀਆਂ ਦੋ ਵੱਡੀਆਂ ਜਾਚਾਂ ਇਹ ਹਨ :

1. ਜ਼ਿੰਦਗੀ ਨੂੰ ਇੱਕ ਅਮੁੱਕ ਸਾਧਨ ਸਮਝ ਕੇ, ਹਰ ਘੜੀ ਉਸ ਵਿਚ ਸ਼ਾਮਲ ਰਹਿਣਾ।

2. ਇਸ ਸਾਧਨ ਦੇ ਹਾਦਸਿਆਂ ਤੋਂ ਬਚੇ ਰਹਿਣ ਲਈ ਆਪਣੀਆਂ ਸਰੀਰਕ ਤੇ ਮਾਨਸਿਕ ਤਾਕਤਾਂ ਨੂੰ ਮਜ਼ਬੂਤ ਕਰਨਾ।

ਆਪਣੇ ਸਰੀਰ ਨੂੰ ਅਰੋਗ ਤੇ ਸਾਰਥਕ ਬਣਾਨ ਲਈ ਹਰ ਯੋਗ ਜਤਨ ਕੀਤਾ ਜਾਵੇ। ਇਹ ਜਤਨ ਪਹਿਲੋਂ ਤਾਂ ਬੋਝਲ ਮਲੂਮ ਹੁੰਦੇ ਹਨ, ਫੇਰ ਬੜੇ ਸੁਆਦਲੇ ਹੋ ਜਾਂਦੇ ਹਨ। ਜਿਨ੍ਹਾਂ ਨੂੰ ਸਿਹਤ ਚਮਕੀਲੀ ਰਖਣ ਦਾ ਸ਼ੌਕ ਪੈ ਜਾਂਦਾ ਹੈ, ਉਹਨਾਂ ਦਾ ਸਮਾਂ ਵੀ ਚੰਗਾ ਲੰਘਦਾ ਹੈ।

ਸਿਹਤ ਬਾਬਤ ਵਹਿਮੀ ਬਣ ਜਾਣਾ ਮੇਰਾ ਭਾਵ ਨਹੀਂ। ਕਈ ਲੋਕ ਸਿਹਤ ਬਾਰੇ ਸੁਦਾਈ ਹੁੰਦੇ ਹਨ। ਆਹ ਨਹੀਂ ਖਾਣਾ, ਐਨਾ ਨਹੀਂ ਖਾਣਾ — ਇਹ ਗੱਲਾਂ ਕਈ ਵਾਰੀ ਸਿਹਤ ਨੂੰ ਇੱਕ ਬੀਮਾਰੀ ਜਿਹੀ ਬਣਾ ਦੇਂਦੀਆਂ ਹਨ।

ਸਿਹਤ ਦੇ ਬੜੇ ਸਾਦੇ ਜਿਹੇ ਅਸੂਲ ਹਨ, ਉਹਨਾਂ ਦੇ ਅਧੀਨ ਆਪਣੀ

ਰੋਜ਼ਾਨਾ ਮਰਯਾਦਾ ਬਣਾ ਲੈਣੀ ਕਾਫ਼ੀ ਹੈ। ਕਦੇ ਸਫ਼ਰ ਵਿਚ ਜਾਂ ਕਿਸੇ ਦੇ ਘਰ ਵਿਚ ਮਹਿਮਾਨ ਹੁੰਦਿਆਂ ਇਹ ਮਰਯਾਦਾ ਜੇ ਤੋੜਨੀ ਵੀ ਪਵੇ ਤਾਂ ਕੋਈ ਵੱਡਾ ਨੁਕਸਾਨ ਨਹੀਂ ਹੋ ਜਾਂਦਾ। ਅਰੋਗ ਸਰੀਰ ਮਾੜੀਆਂ ਮੋਟੀਆਂ ਕਈ ਬੇ-ਕਾਇਦਗੀਆਂ ਖਿਮਾ ਕਰ ਦੇਂਦਾ ਹੈ।

ਸਰੀਰਕ ਯੋਗਤਾ ਨਾਲੋਂ ਵੀ ਜ਼ਿਆਦਾ ਮਾਨਸਿਕ ਯੋਗਤਾ ਦੀ ਮਨੁੱਖ ਨੂੰ ਲੋੜ ਹੈ। ਮਾਨਸਿਕ ਯੋਗਤਾ ਬਿਨਾਂ ਜੀਵਨ-ਸੰਗਰਾਮ ਦੇ ਕਦਮ ਕਦਮ ਉਤੇ ਰੁਕਾਵਟਾਂ ਆਉਣਗੀਆਂ। ਕੋਈ ਵੀ ਮਨੁੱਖ ਬਿਨਾਂ ਮਾਨਸਿਕ ਨਿਪੁੰਨਤਾ ਦੇ ਖ਼ੁਸ਼ੀ ਪ੍ਰਾਪਤ ਨਹੀਂ ਕਰ ਸਕਦਾ।

ਜਿਨ੍ਹਾਂ ਨੂੰ ਆਪਣੇ ਮਨ ਉਤੇ ਪੂਰਾ ਕਾਬੂ ਨਹੀਂ, ਉਹ ਹਰ ਤਰ੍ਹਾਂ ਦੀ ਮਾਇਕ ਸਮਿੱਗਰੀ ਦੇ ਹੁੰਦਿਆਂ ਹੋਇਆਂ ਵੀ ਬੇ-ਅਮਨ ਰਹਿੰਦੇ ਹਨ। ਜਿਹੜਾ ਕੋਈ ਹਰੇਕ ਮੁਖ਼ਾਲਿਫ਼ ਤਾਕਤ ਤੋਂ ਆਪਣੇ ਆਪ ਨੂੰ ਬੇ-ਝਰੀਟ ਰਖਣਾ ਚਾਹੁੰਦਾ ਹੈ, ਉਹ ਆਪਣੇ ਮਨ ਦਾ ਬੜਾ ਕਰੜਾ ਇਮਤਿਹਾਨ ਲਵੇ। ਆਪਣੀ ਹਰੇਕ ਕਮਜ਼ੋਰੀ ਉਤੇ ਨਿਸ਼ਾਨ ਲਾਵੇ ਤੇ ਰੋਜ਼ਾਨਾ ਪ੍ਰੋਗਰਾਮ ਬਣਾ ਕੇ ਇਹਨਾਂ ਕਮਜ਼ੋਰ ਥਾਵਾਂ ਨੂੰ ਤਾਕਤ ਦੇਵੇ। ਕੁਝ ਇੱਕ ਵਰ੍ਹਿਆਂ ਦੇ ਜਤਨਾਂ ਨਾਲ ਉਹ ਆਪਣੇ ਦੁਆਲੇ ਇੱਕ ਇਹੋ ਜਿਹਾ ਮਜ਼ਬੂਤ ਕਿਲ੍ਹਾ ਉਸਾਰ ਸਕਦਾ ਹੈ, ਕਿ ਉਸ ਨੂੰ ਕੋਈ ਦੁਖ ਦਰਦ ਨਹੀਂ ਪਹੁੰਚ ਸਕੇਗਾ। ਕਿਸੇ ਦੀ ਯੋਗ ਜਾਂ ਅਯੋਗ ਨੁਕਤਾਚੀਨੀ, ਕਿਸੇ ਦਾ ਧੱਕਾ, ਕਿਸੇ ਦੀ ਬੇ-ਇਨਸਾਫ਼ੀ, ਹੋਣੀ ਦੀ ਬੇ-ਪਰਵਾਹੀ, ਜ਼ਮਾਨੇ ਦੇ ਹਾਦਸੇ, ਉਸ ਦਾ ਅਮਨ ਭੰਗ ਨਹੀਂ ਕਰ ਸਕਣਗੇ।

ਇਸ ਅਜਿੱਤ ਅਵਸਥਾ ਦੀ ਪ੍ਰਾਪਤੀ ਲਈ ਲੋਹੇ ਦੇ ਵਸਤਰ ਪਹਿਨਣ ਦੀ ਲੋੜ ਨਹੀਂ, ਨਾ ਕਿਸੇ ਦੀ ਆੜ ਵਿਚ ਖਲੋਣਾ ਦਰਕਾਰ ਹੈ, ਨਾ ਕਿਸੇ ਅਸਮਾਨੀ ਤਾਕਤ ਅੱਗੇ ਮੱਥੇ ਰਗੜਨ ਦੀ ਮਜਬੂਰੀ ਹੈ। ਸਿਰਫ਼ ਆਪਣੀ ਆਤਮਾ ਨੂੰ ਰੋਜ਼ਾਨਾ ਮਰਯਾਦਾ ਵਿਚ ਰਖ ਕੇ, ਉਸ ਵਿਚ ਫ਼ੌਲਾਦ ਨਾਲੋਂ ਵੀ ਬਹੁਤੀ ਸਹਾਰਣ-ਸ਼ਕਤੀ ਪੈਦਾ ਕਰਨ ਦੀ ਲੋੜ ਹੈ।

ਹਰ ਚੀਜ਼ ਕੰਮ ਲਿਆਂਦੀ ਜਾ ਸਕਦੀ ਹੈ, ਹਰ ਤਜਰਬਾ ਕੀਤਾ ਜਾ ਸਕਦਾ ਹੈ। ਸਿਰਫ਼ ਕਿਸੇ ਵੀ ਲੋੜ ਦੇ ਮੁਥਾਜ ਨਾ ਹੋਵੇ। ਖਾਣ, ਪੀਣ, ਪਹਿਨਣ, ਰਹਿਣ ਵਿਚ ਕਰੜੀਆਂ ਆਦਤਾਂ ਪਾਵੋ। ਸੁਖਿਆਰੇ ਬਣਨਾ ਖ਼ਤਰਿਆਂ ਲਈ ਨਾ-ਬਰਾਬਰ ਰਹਿਣ ਦੀ ਸੰਭਾਵਨਾ ਪੈਦਾ ਕਰਨਾ ਹੈ।

ਸਵੇਰੇ ਉਠਣਾ, ਠੰਢੇ ਪਾਣੀ ਨਾਲ ਨਹਾਉਣਾ, ਵਰਜ਼ਿਸ਼ ਕਰਨਾ, ਆਪਣੀ

ਕਿਰਿਆ ਆਪਣੀ ਹੱਥੀਂ ਕਰਨਾ, ਜਿਹੜੀਆਂ ਚੀਜ਼ਾਂ ਆਪ ਚੁੱਕੀਆਂ ਜਾ ਸਕਦੀਆਂ ਹਨ ਉਹ ਆਪੀਂ ਚੁੱਕਣਾ, ਹੱਥੀਂ ਮਿਹਨਤ ਤੋਂ ਕਦੇ ਸੰਕੋਚ ਨਾ ਕਰਨਾ, ਔਖੇ ਕੰਮ ਕਰਨਾ, ਔਖੇ ਰਾਹੀਂ ਲੰਘਣਾ — ਇਹ ਸਭ ਗੱਲਾਂ ਸਰੀਰ ਨੂੰ ਮਜ਼ਬੂਤ ਤੇ ਆਤਮਾ ਨੂੰ ਖ਼ੁਦ-ਮੁਖ਼ਤਾਰ ਬਣਾਂਦੀਆਂ ਹਨ।

ਜਿੰਨੀਆਂ ਕੈਦਾਂ ਮਨੁੱਖ ਆਪਣੇ ਉਤੇ ਲਾਵੇਗਾ, ਉੱਨਾ ਹੀ ਦੁਨੀਆ ਤੋਂ ਆਜ਼ਾਦ ਰਹਿ ਸਕੇਗਾ। ਆਜ਼ਾਦੀ ਦਾ ਭੇਤ ਇਹੀ ਹੈ, ਕਿ ਜਿੰਨਾ ਆਪਣੇ ਉਤੇ ਤੁਹਾਡਾ ਆਪਣਾ ਕਾਬੂ, ਓਨਾ ਹੀ ਤੁਸੀਂ ਦੂਜਿਆਂ ਦੇ ਕਾਬੂ ਤੋਂ ਸੁਤੰਤਰ। ਹਰ ਰੋਜ਼ ਆਪਣੀਆਂ ਤਾਕਤਾਂ ਅਤੇ ਖ਼ਾਹਿਸ਼ਾਂ ਦੀ ਪੜਤਾਲ ਤੇ ਵਾਕਫ਼ੀਅਤ ਕੀਤੀ ਜਾਏ, ਏਥੋਂ ਤਕ ਕਿ ਨਾ ਤਨ ਤੇ ਨਾ ਮਨ ਵਿਚ ਕੋਈ ਇਹੋ ਜਿਹਾ ਭਾਗ ਰਹਿ ਜਾਏ, ਜਿਸ ਦੀ ਸਾਨੂੰ ਪਛਾਣ ਨਹੀਂ ਤੇ ਜਿਸ ਉਤੇ ਸਾਡਾ ਕਾਬੂ ਨਹੀਂ। ਰੋਜ਼ਾਨਾ ਨਵੀਂ ਅਕਲ, ਨਵੇਂ ਅਖ਼ਲਾਕ, ਨਵੀਂ ਮਰਯਾਦਾ ਦਾ ਵਾਧਾ ਆਪਣੇ ਵਿਚ ਕੀਤਾ ਜਾਏ। ਆਪਣੇ ਆਚਾਰ ਨੂੰ ਸੁਹਣਾ ਤੇ ਮਜ਼ਬੂਤ ਬਣਾਨਾ ਨਾ ਸਿਰਫ਼ ਆਪਣੇ ਲਈ ਹੀ ਬਹੁਤ ਚੰਗਾ ਰੁਝੇਵਾਂ ਹੈ, ਦੁਨੀਆ ਲਈ ਵੀ ਸਭ ਤੋਂ ਵੱਡਾ ਉਪਕਾਰ ਹੈ। ਜਿਹੜਾ ਕੋਈ ਆਪਣੇ ਆਪ ਨੂੰ ਜਾਂ ਆਪਣੇ ਇੱਕ ਬੱਚੇ ਨੂੰ ਵੀ ਸੋਧ ਕੇ ਇਹੋ ਜਿਹਾ ਚੰਗਾ ਸ਼ਹਿਰੀ ਬਣਾ ਸਕਦਾ ਹੈ, ਕਿ ਉਸ ਵਿਚ ਸ਼ਖ਼ਸੀ ਇਨਸਾਫ਼ ਹੋਵੇ; ਦਿਆਨਤਦਾਰੀ, ਰਵਾਦਾਰੀ ਤੇ ਦੂਜੇ ਲਈ ਖ਼ਿਆਲ ਹੋਵੇ, ਤੇ ਇਸ ਦੇ ਨਾਲ ਸਰੀਰਕ ਯੋਗਤਾ ਤੇ ਮਾਨਸਿਕ ਸਵੱਛਤਾ ਹੋਣ; ਉਹ ਦੁਨੀਆ ਦੀਆਂ ਅਨੇਕਾਂ ਤਕਲੀਫ਼ਾਂ ਦੂਰ ਕਰਦਾ ਹੈ।

ਸ੍ਵੈ-ਸੁਧਾਈ ਦਾ ਰਾਜ਼ ਇਹ ਹੈ : ਉੱਚੇ ਆਦਰਸ਼ ਦੀ ਸਿਖਰ ਤੋਂ ਜ਼ਿੰਦਗੀ ਦੇ ਪਾਣੀ ਹੇਠਾਂ ਧਰਤੀ ਵਲ ਵਗਾਏ ਜਾਣ। ਇਹਨਾਂ ਪਾਣੀਆਂ ਨੂੰ ਕਰੜੀ ਮਰਯਾਦਾ ਦੀਆਂ ਚਟਾਨਾਂ ਹੇਠੋਂ ਦੀ ਲੰਘਣ ਲਈ ਮਜਬੂਰ ਕੀਤਾ ਜਾਏ। ਇਹਨਾਂ ਚਟਾਨਾਂ ਵਿਚੋਂ ਚੋਖਾ ਫ਼ਾਸਲਾ ਦਬਾਅ ਹੇਠਾਂ ਵਗਣ ਪਿਛੋਂ ਜਦੋਂ ਇਹ ਪਾਣੀ ਧਰਤੀ ਦੀ ਸਤਹ ਨੂੰ ਛੁਹਣ ਲੱਗਣ, ਤਾਂ ਉਪਰਲੀ ਪਥਰੀਲੀ ਸਤਹ ਵਿਚ ਦੂਜਿਆਂ ਲਈ ਸੁਭ-ਇਛਾਵਾਂ ਦੇ ਵਰਮੇ ਨਾਲ ਡੂੰਘਾ ਛੇਕ ਪਾਇਆ ਜਾਏ। ਜਦੋਂ ਇਹ ਛੇਕ ਸਾਦੇ ਜੀਵਨ-ਪਾਣੀ ਤੱਕ ਅੱਪੜ ਜਾਏਗਾ, ਇੱਕ ਚਿੱਟਾ ਫੱਵਾਰਾ ਉਤਾਂਹ ਨੂੰ ਉਡੇਗਾ। ਇਹ ਫੱਵਾਰਾ ਆਪ-ਮੁਹਾਰੇ ਚਲਦਾ ਤੇ ਦੋਸਤ ਦੁਸ਼ਮਣ ਸਭ ਦੀਆਂ ਜ਼ਮੀਨਾਂ ਸੈਰਾਬ ਕਰਦਾ ਰਹੇਗਾ, ਤੇ ਇਸ ਨੂੰ ਨਾ ਕਦੇ ਕੋਈ ਥਕੇਵਾਂ ਹੋਵੇਗਾ ਤੇ ਨਾ ਇਸ ਨੂੰ ਕੋਈ ਘਾਟ ਪਵੇਗੀ। ਬਾਕੀ ਲੋਕ ਬੜੇ ਜਤਨਾਂ ਨਾਲ

ਖੂਹਾਂ ਵਿਚੋਂ ਪਾਣੀ ਕੱਢਦੇ ਹੋਣਗੇ, ਪਰ ਇਸ ਸ੍ਵੈ-ਵਗਦੇ ਚਸ਼ਮੇ ਵਿਚੋਂ ਬਿਨਾਂ ਖੇਚਲ ਪਾਣੀ ਦੀ ਅਖੁੱਟ ਧਾਰਾ ਵਹਿੰਦੀ ਰਹੇਗੀ। ਇਸ ਚਸ਼ਮੇ ਨੂੰ ਚਿੱਕੜ ਨਾਲ ਬੰਦ ਕਰਨਾ ਵੀ ਮੁਸ਼ਕਲ ਹੈ। ਆਪਣੇ ਆਦਰਸ਼ ਦੀ ਉੱਚੀ ਸਤਹ ਤਕ ਪਹੁੰਚਣ ਲਈ ਧਾ-ਧਾ ਕੇ ਉਤਾਂਹ ਚੜ੍ਹਣ ਵਾਲੀ ਜੀਵਨ-ਲਗਨ ਹਰ ਰੋਕ ਅਟਕਾ ਨੂੰ ਰੋੜ੍ਹ ਖੜੇਗੀ।

ਲੋਕ ਨਿੰਦਿਆ ਕਰਨਗੇ, ਕੌੜੇ ਬਚਨ ਬੋਲਣਗੇ, ਚਿੱਕੜ ਸੁੱਟਣਗੇ, ਦੁਸ਼ਮਣੀਆਂ ਕਰਨਗੇ, ਪਰ ਸ੍ਵੈ-ਸੋਧੇ ਜੀਵਨ ਦੀ ਧਾਰਾ ਉਸੇ ਤਰ੍ਹਾਂ ਚਾਂਦੀ-ਚਿੱਟੀ, ਹੱਸਦੀ, ਨੱਚਦੀ, ਵਗਦੀ ਜਾਏਗੀ।

ਸੁਧਾਈ ਦਾ ਸਬੂਤ ਹੀ ਇਹੀ ਹੈ ਕਿ ਜ਼ਿੰਦਗੀ ਦੀ ਰਵਾਨੀ ਨੂੰ ਕੋਈ ਬਾਹਰਲੀ ਮੈਲ ਮੈਲਿਆਂ ਨਾ ਕਰ ਸਕੇ। ਜੋ ਸਾਹਮਣੇ ਆਵੇ, ਉਸ ਨੂੰ ਇਹ ਅਗਾਂਹ ਰੋੜ੍ਹ ਖੜੇ। ਇੱਕ ਪਲ ਲਈ ਧੂੜ, ਮੈਲ ਜਾਂ ਗੰਦਗੀ ਦਾ ਧੱਬਾ ਜਿਹਾ ਨੇੜੇ ਆਇਆ, ਰਵਾਨੀ ਨਾਲ ਟਕਰਾਇਆ, ਰੁੜ੍ਹ ਕੇ ਪਰ੍ਹਾਂ ਹੋਇਆ, ਦੂਜੇ ਪਲ ਜੀਵਨ-ਧਾਰਾ ਫੇਰ ਚਿੱਟੀ ਚਿੱਟੀ ਵਗਦੀ ਨਜ਼ਰ ਆਈ।

ਸ੍ਵੈ-ਸੋਧੇ ਜੀਵਨ ਵਿਚ ਨਾ ਆਪਣੀ ਈਰਖਾ ਦੀ ਥਾਂ ਹੈ, ਨਾ ਦੂਜਿਆਂ ਦੀ ਈਰਖਾ ਦੇ ਖ਼ਿਲਾਫ਼ ਨਾਰਾਜ਼ਗੀ ਹੈ। ਇਸ ਜੀਵਨ ਵਿਚ ਨਿੰਦਿਆ ਲਈ ਕੋਈ ਰੁਚੀ ਨਹੀਂ ਰਹਿ ਜਾਂਦੀ। ਨਿੰਦਿਆ ਨਾ ਕੀਤੀ ਤੇ ਨਾ ਸੁਣੀ ਜਾ ਸਕਦੀ ਹੈ। ਕਿਸੇ ਲਈ ਮਾੜੀ ਭਾਵਨਾ ਨਹੀਂ ਰਹਿੰਦੀ, ਕਿਸੇ ਨੂੰ ਸ਼ਬਦ ਜਾਂ ਅਮਲ ਨਾਲ ਨੁਕਸਾਨ ਪਹੁੰਚਾਣ ਦਾ ਖ਼ਿਆਲ ਤਕ ਮਨੋਂ ਨਹੀਂ ਲੰਘਦਾ। ਆਪਣੇ ਬੱਚੇ ਦੂਜਿਆਂ ਦੇ ਬੱਚਿਆਂ ਨਾਲੋਂ ਵਧੇਰੇ ਆਪਣੇ ਨਹੀਂ ਜਾਪਦੇ। ਆਪਣੀ ਕਾਮਯਾਬੀ ਦੂਜਿਆਂ ਦੀ ਕਾਮਯਾਬੀ ਨਾਲੋਂ ਵਧੇਰੇ ਪਿਆਰੀ ਨਹੀਂ ਲੱਗਦੀ। ਸਰੀਰ ਦੀਆਂ ਛੋਟੀਆਂ ਖ਼ੁਸ਼ੀਆਂ ਵਿਚ ਦਿਲਚਸਪੀ ਘਟ ਜਾਂਦੀ ਹੈ। ਤਾਅਨੇ ਮਿਹਣੇ ਦੇਣੇ ਤੇ ਕਿਤੇ ਰਹੇ, ਜ਼ਬਾਨ ਵਿਚੋਂ ਕੋਈ ਕਠੋਰ ਸ਼ਬਦ ਨਿਕਲਣਾ ਮੁਸ਼ਕਲ ਹੋ ਜਾਂਦਾ ਹੈ। ਅੱਖਾਂ ਦੀ ਝਾਤੀ ਇਸ ਤਰ੍ਹਾਂ ਹੋ ਜਾਂਦੀ ਹੈ ਜਿਵੇਂ ਕੋਈ ਇਹਨਾਂ ਬਾਰੀਆਂ ਥਾਣੀ ਸੁਚੱਜੇ ਸੰਵਾਰੇ ਸ਼ਿੰਗਾਰੇ ਪੁਸ਼ਪ-ਕਮਰੇ ਵਿਚ ਵੇਖਦਾ ਹੈ।

ਇਹ ਸ੍ਵੈ-ਸੋਧਿਆ ਜੀਵਨ ਆਪਣੇ ਸੀਮਤ ਸ਼ਖ਼ਸੀ ਜੀਵਨ ਵਿਚ ਖਚਿਤ ਨਹੀਂ ਰਹਿ ਸਕਦਾ, ਸਗੋਂ ਇਹ ਹਸਤੀ ਦੇ ਸਾਧਨ ਵਿਚ ਸ਼ਾਮਲ ਹੋ ਕੇ ਆਪਣੀਆਂ ਹੱਦਾਂ ਤੋੜਨਾ ਤੇ ਵਿਸ਼ਾਲ-ਏਕਤਾ ਵਿਚ ਮਿਲਣਾ ਚਾਹੁੰਦਾ ਹੈ। ਪਹਿਲੋਂ ਇਹ ਆਪਣੇ ਪਰਵਾਰ ਨਾਲ ਇੱਕ ਹੁੰਦਾ ਹੈ, ਫੇਰ ਆਲੇ-ਦੁਆਲੇ ਨਾਲ।

ਸ਼ਹਿਰੀਅਤ ਦੇ ਜਿੰਨੇ ਕੰਮ ਹੁੰਦੇ ਹਨ, ਉਹਨਾਂ ਲਈ ਇਸ ਦੀ ਸੇਵਾ ਹਾਜ਼ਰ ਹੁੰਦੀ ਹੈ। ਸ਼ਹਿਰੀਅਤ ਦੇ ਸੁਖ ਵਧਾਣ ਵਾਲੀ ਹਰੇਕ ਸੰਸਥਾ ਦੀ ਜਿੰਨੀ ਸਹਾਇਤਾ ਇਹ ਕਰ ਸਕਦਾ ਹੈ, ਉਸ ਵਿਚ ਆਪਣੀ ਡੂੰਘੀ ਤਸੱਲੀ ਸਮਝਦਾ ਹੈ।

ਇਸ ਜੀਵਨ ਵਿਚ ਆਰਾਮ ਦੀ ਤਾਂਘ ਨਹੀਂ ਹੁੰਦੀ। ਇਹ ਤਰੀਕੇ ਲੱਭਦਾ ਹੈ, ਡੂੰਘਾ ਸੋਚਦਾ ਹੈ — ਕੀਕਰ ਜ਼ਿੰਦਗੀ ਦੀਆਂ ਰੜਕਾਂ ਬਹੁਤਿਆਂ ਲਈ ਦੂਰ ਹੋ ਸਕਦੀਆਂ ਹਨ। ਸੁਖਿਆਰਾ ਰਹਿਣਾ ਇਸ ਦੀ ਰੀਝ ਨਹੀਂ ਹੁੰਦੀ। ਦਲੇਰੀ ਤੇ ਪਿਆਰ ਭਰੇ ਅਮਲ, ਚੰਗਾ ਗੁਆਂਢੀ ਬਣਨ ਦੇ ਜਤਨ ਇਸ ਦਾ ਮੂਲ ਧਿਆਨ ਹੁੰਦੇ ਹਨ।

ਜੀਵਨ ਵਿਚੋਂ ਅਕੇਵਾਂ ਹਟਾਣ ਦੇ ਇਹੀ ਸਾਧਨ ਹਨ। ਜਿਹੜਾ ਕੋਈ ਸਿਰਫ਼ ਆਪਣੇ ਲਈ ਜੀਉਣ ਦੀ ਗ਼ਲਤੀ ਕਰਦਾ ਹੈ, ਉਹ ਹਮੇਸ਼ਾਂ ਅਕੇਵੇਂ ਦਾ ਸ਼ਿਕਾਰ ਰਹੇਗਾ। ਅਕੇਵਾਂ ਸਿਰਫ਼ ਤਾੜਨਾ ਹੈ, ਜੀਕਰ ਸਿਰ-ਦਰਦ ਕਿਸੇ ਵਡੇਰੇ ਰੋਗ ਦੀ ਸੂਚਨਾ ਹੁੰਦੀ ਹੈ — ਕਿ ਤੁਸੀਂ ਠੀਕ ਮਾਰਗ ਉਤੇ ਨਹੀਂ ਜਾ ਰਹੇ, ਤੁਸੀਂ ਜੀਵਨ-ਸੰਗਰਾਮ ਵਿਚ ਆਪਣਾ ਧਰਮ ਪੂਰਾ ਨਹੀਂ ਕਰ ਰਹੇ। ਯੁਧ ਵਿਚ ਉਹੋ ਸਿਪਾਹੀ ਸੰਤੁਸ਼ਟ ਰਹਿ ਸਕਦਾ ਹੈ ਜਿਹੜਾ ਫ਼ੌਜੀ ਕਤਾਰ ਵਿਚ ਖੜੋਤਾ, ਸਾਥੀਆਂ ਦੇ ਨਾਲ ਸਾਹਮਣਿਓਂ ਆਉਂਦੀਆਂ ਗੋਲੀਆਂ ਦਾ ਮੁਕਾਬਲਾ ਕਰ ਰਿਹਾ ਹੋਵੇ। ਜਿਹੜਾ ਕੋਈ ਆਪਣੀ ਜਿੰਦ ਬਚਾਣ ਲਈ ਨਿਵੇਕਲੇ ਕਿਸੇ ਪੱਥਰ ਦੀ ਆੜ ਪਿਛੇ ਲੁਕਿਆ ਰਹਿੰਦਾ ਹੈ, ਉਸ ਦਾ ਦਿਲ ਹਮੇਸ਼ਾਂ ਡਿਗੂੰ ਡਿਗੂੰ ਕਰਦਾ ਰਹਿੰਦਾ ਹੈ। ਬਹੁਤ ਚਿਰ ਬਚ ਕੇ ਜੀਉਣ ਦਾ ਕੋਈ ਸੁਆਦ ਨਹੀਂ, ਥੋੜਾ ਚਿਰ ਘੋਰ ਸੰਗਰਾਮ ਵਿਚ ਨਿੱਡਰ ਹੱਥ ਪੈਰ ਮਾਰ ਕੇ ਮਰ ਜਾਣ ਵਿਚ ਉੱਚੇ ਦਰਜੇ ਦੀ ਤਸੱਲੀ ਹੈ।

ਪਰ ਚੰਗੇ ਸਿਪਾਹੀ ਲਈ ਸੁਧਾਈ ਅਤਿ ਜ਼ਰੂਰੀ ਹੈ। ਓਨਾ ਚਿਰ ਨਵੇਂ ਭਰਤੀ ਹੋਏ ਰੰਗਰੂਟ ਸਹਾਇਕ ਹੋਣ ਦੀ ਥਾਂ ਭਾਰੂ ਰਹਿੰਦੇ ਹਨ, ਜਿੰਨਾ ਚਿਰ ਉਹ ਸੋਧੇ ਨਹੀਂ ਜਾਂਦੇ। ਸਿਪਾਹੀ ਹੋਣ ਦੀ ਪਹਿਲੀ ਲੋੜ ਸੁਧਾਈ ਹੈ, ਉਸ ਤੋਂ ਬਾਅਦ ਸਿਪਾਹੀਆਨਾ ਹੁਨਰ ਵਿਚ ਕਮਾਲ। ਇਸ ਲਈ ਜ਼ਿੰਦਗੀ ਦੇ ਦਿਨ ਐਵੇਂ ਨਾ ਲੰਘਣ ਦਿਓ। ਜੋ ਮੂੰਹ ਆਵੇ ਉਹ ਬੋਲਦੇ ਨਾ ਜਾਓ, ਜੋ ਲੱਭੇ ਉਹ ਖਾਂਦੇ ਨਾ ਜਾਓ, ਜਿਸ ਉਤੇ ਗੁੱਸਾ ਆਵੇ ਉਹਨੂੰ ਝਾੜਦੇ ਨਾ ਜਾਓ। ਤੁਹਾਡੀ ਏਸ ਅਣਸੋਧੀ ਜ਼ਿੰਦਗੀ ਦਾ ਦੂਜਿਆਂ ਨੂੰ ਏਨਾ ਦੁਖ ਨਹੀਂ ਜਿੰਨਾ ਤੁਹਾਡੇ ਆਪਣੇ ਆਪ ਨੂੰ। ਸਾਡੇ ਦੁਖਾਂ ਦਾ ਬਹੁਤਾ ਭਾਗ ਸਾਡੇ ਆਪਣੇ ਖ਼ਿਆਲਾਂ ਤੇ ਅਮਲਾਂ

ਦਾ ਨਤੀਜਾ ਹੁੰਦਾ ਹੈ। ਬਚਪਨ ਤੋਂ ਹੀ ਏਸ ਗੱਲ ਦਾ ਖ਼ਿਆਲ ਰੱਖਿਆ ਜਾਏ। ਬੱਚਿਆਂ ਨੂੰ ਖ਼ੁਦ-ਪਸੰਦ, ਸੁਖਿਆਰਾ, ਗੁਸਤਾਖ਼, ਲਾਡਲਾ, ਖ਼ੁਦ-ਗ਼ਰਜ਼ ਨਾ ਬਣਨ ਦਿੱਤਾ ਜਾਏ। ਉਪਰਲੀਆਂ ਗੱਲਾਂ ਜੀਵਨ ਨੂੰ ਘੁਣ ਵਾਂਗ ਖੋਖਲਾ ਕਰ ਦੇਂਦੀਆਂ ਹਨ, ਤੇ ਖੋਖਲੀ ਅਤੇ ਖਾਧੀ ਹੋਈ ਲੱਕੜੀ ਵਿਚ ਕੋਈ ਚਰਿੱਤਰ ਜਾਂ ਚਿੱਤਰ ਨਹੀਂ ਪਾਇਆ ਜਾ ਸਕਦਾ। ਪਰਬਤ ਵਰਗੇ ਚਰਿੱਤਰ ਨਰੋਈ ਆਤਮਾ ਵਿਚੋਂ ਹੀ ਪੈਦਾ ਕੀਤੇ ਜਾ ਸਕਦੇ ਹਨ।

ਜੇ ਤੁਹਾਨੂੰ ਦਿਨ ਵਿਚ ਕਈ ਵਾਰੀ ਅੱਖਾਂ ਲਾਲ ਕਰਨੀਆਂ ਪੈਂਦੀਆਂ ਹਨ; ਜੇ ਕਈ ਵਾਰੀ ਦੂਜਿਆਂ ਲਈ ਮਾੜੀਆਂ ਖ਼ਾਹਿਸ਼ਾਂ ਤੁਹਾਡੇ ਅੰਦਰ ਆ ਜਾਂਦੀਆਂ ਹਨ; ਜੇ ਤੁਸੀਂ ਕਈ ਵਾਰੀ ਈਰਖਾ ਦਾ ਸੇਕ ਮਹਿਸੂਸ ਕਰਦੇ ਹੋ; ਜੇ ਸਾਥੀਆਂ ਨੂੰ ਮਿਲੀਆਂ ਰਿਆਇਤਾਂ ਤੁਹਾਡੇ ਅੰਦਰ ਕੁੜਿੱਤਣ ਪੈਦਾ ਕਰਦੀਆਂ ਹਨ; ਜੇ ਬਦਲੇ ਲੈਣ ਦੀ ਪ੍ਰੇਰਨਾ ਤੁਹਾਡੇ ਅੰਦਰ ਬਦੋ-ਬਦੀ ਉਠ ਖੜੋਂਦੀ ਹੈ; ਜੇ ਦਿਲ-ਕਾਟਵੀਆਂ ਗੱਲਾਂ ਆਖਣੋਂ ਤੁਸੀਂ ਰੁਕ ਨਹੀਂ ਸਕਦੇ — ਤਾਂ ਤੁਸੀਂ ਯਕੀਨ ਕਰ ਲਵੋ ਕਿ ਤੁਸੀਂ ਜੀਵਨ-ਸੰਗਰਾਮ ਵਿਚ ਸਿਪਾਹੀਆਂ ਵਾਂਗ ਸ਼ਾਮਲ ਨਹੀਂ ਹੋ, ਤੁਸੀਂ ਆਪਣੀ ਡਿਊਟੀ ਤੋਂ ਜ਼ਰੂਰ ਨੱਸੇ ਹੋਏ ਹੋ, ਤੇ ਕਿਸੇ ਆੜ ਵਿਚ ਸਿਰ ਲੁਕਾਈ ਬੈਠੇ ਹੋ। ਤੁਹਾਨੂੰ ਜੀਵਨ ਦੀ ਤਸੱਲੀ ਹਰਗਿਜ਼ ਪ੍ਰਾਪਤ ਨਹੀਂ ਹੋ ਸਕਦੀ। ਜਿੰਨਾ ਚਿਰ ਜੀਉਂਦੇ ਰਹੋਗੇ, ਤੁਸੀਂ ਡਰਦੇ ਰਹੋਗੇ, ਤੇ ਓੜਕ ਕੋਈ ਡਿਰੰਤੂ ਗੋਲੀ ਤੁਹਾਡੇ ਪਾਸੇ ਵੀ ਆ ਨਿਕਲੇਗੀ।

ਕਿਸੇ ਦੇ ਘਰ ਝਾਤੀਆਂ ਪਾਣੀਆਂ ਕਿ ਕੋਈ ਮਾੜੀ ਗੱਲ ਵੇਖ ਕੇ ਅਸੀਂ ਢੰਡੋਰਾ ਦੇ ਸਕੀਏ; ਕਿਸੇ ਦੇ ਆਚਾਰ ਉਤੇ ਧੱਬੇ ਲਾ ਕੇ ਖ਼ੁਸ਼ ਹੋਣਾ; ਕਿਸੇ ਨੂੰ ਜ਼ਿੱਚ ਕਰ ਕੇ, ਰੁਆ ਕੇ ਤਸੱਲੀ ਲੈ ਸਕਣਾ; ਕਿਸੇ ਦੀਆਂ ਮਾੜੀਆਂ ਗੱਲਾਂ ਸੁਣ ਕੇ ਉਸ ਨੂੰ ਕਿਸੇ ਦੀਆਂ ਨਜ਼ਰਾਂ ਵਿਚ ਨੀਵਾਂ ਕਰਨਾ — ਕਮੀਨੀਆਂ ਰੁਚੀਆਂ ਹਨ। ਜੇ ਇਹਨਾਂ ਵਿਚੋਂ ਕੋਈ ਵੀ ਰੁਚੀ ਤੁਸੀਂ ਆਪਣੇ ਵਿਚ ਵੇਖਦੇ ਹੋ, ਤਾਂ ਹੁਣੇ ਖ਼ਬਰਦਾਰ ਹੋ ਜਾਓ। ਤੁਸੀਂ ਅਜੇ ਉਹਨਾਂ ਮਨੁੱਖਾਂ ਦੀ ਸ਼੍ਰੇਣੀ ਵਿਚ ਨਹੀਂ ਗਿਣੇ ਜਾ ਸਕਦੇ ਜਿਨ੍ਹਾਂ ਦਾ ਜ਼ਿਕਰ ਇਸ ਲੇਖ ਦਾ ਆਦਰਸ਼ ਹੈ।

ਜੇ ਤੁਹਾਡਾ ਜੀਵਨ-ਚਾਓ ਉਮਰ ਨਾਲ ਮੱਧਮ ਹੋ ਰਿਹਾ ਹੈ; ਜੇ ਤੁਹਾਡਾ ਸੁਭਾ ਦਿਨੋ-ਦਿਨ ਬੇ-ਪ੍ਰੀਤ ਤੇ ਬੇ-ਲਿਹਾਜ਼ ਹੋ ਰਿਹਾ ਹੈ; ਜੇ ਉਦਾਸੀ ਦੀਆਂ ਘੜੀਆਂ ਬਹੁਤੀਆਂ ਹਨ; ਜੇ ਅਕੇਵਾਂ ਤੁਹਾਡੀ ਵਧਦੀ ਸ਼ਕਾਇਤ ਹੈ, ਤਾਂ ਤੁਸੀਂ ਗਲਤ ਮਾਰਗ ਉਤੇ ਤੁਰੇ ਜਾ ਰਹੇ ਹੋ। ਕਿਸੇ ਭੁਲੇਖੇ ਵਿਚ ਨਾ ਰਹੋ। ਭਾਵੇਂ

ਤੁਸੀਂ ਕੌਮ-ਪ੍ਰਸਤ ਹੋ ਤੇ ਭਾਵੇਂ ਧਾਰਮਿਕ, ਜੇ ਤੁਹਾਡੇ ਵਿਚ ਅਕੇਵਾਂ ਹੈ ਤਾਂ ਤੁਸੀਂ ਜੀਵਨ-ਸੰਗਰਾਮ ਦੇ ਦਿਆਨਤਦਾਰ ਸਿਪਾਹੀ ਨਹੀਂ ਹੋ। ਤੁਹਾਡੇ ਮੱਥੇ ਦੀਆਂ ਤੀਉੜੀਆਂ ਦੱਸਦੀਆਂ ਹਨ ਕਿ ਤੁਸੀਂ ਭਗੌੜੇ ਹੋ, ਤੁਹਾਡੇ ਸ਼ਬਦਾਂ ਦੀ ਕੁਰੱਖ਼ਤਤਾ ਇਸ ਗੱਲ ਦਾ ਸਬੂਤ ਹੈ ਕਿ ਤੁਸੀਂ ਖ਼ੁਦਗਰਜ਼ ਹੋ, ਸੀਮਤ ਦਾਇਰੇ ਵਿਚ ਰਹਿੰਦੇ ਹੋ, ਸਿਰਫ ਆਪਣੇ ਬੱਚਿਆਂ ਨੂੰ ਹੀ ਆਪਣੀ ਦੁਨੀਆ ਸਮਝਦੇ ਹੋ। ਇਹ ਬੜੀ ਛੋਟੀ ਜਿਹੀ ਦੁਨੀਆ ਹੈ, ਤੇ ਛੋਟੇ ਜਿਹੇ ਆਦਮੀ ਪੈਦਾ ਕਰ ਸਕਦੀ ਹੈ। ਜਿਥੇ ਕਿਤੇ ਵੀ ਤੁਸੀਂ ਆਪਣੇ ਬੱਚੇ ਨੂੰ ਦੂਜੇ ਦੇ ਬੱਚਿਆਂ ਨਾਲੋਂ ਵਖਰਾ ਸਮਝ ਕੇ ਲਿਹਾਜ਼ ਕਰਨ ਲਈ ਪ੍ਰੇਰੇ ਜਾਓ, ਉਥੇ ਹੀ ਇਸ ਗੱਲ ਦੀ ਸੂਚਨਾ ਸਮਝੋ ਕਿ ਤੁਹਾਡੀ ਦੁਨੀਆ ਛੋਟੀ ਹੁੰਦੀ ਜਾ ਰਹੀ ਹੈ।

ਇਹ ਜੀਵਨ ਇੱਕ ਵਿਸ਼ਾਲ ਸਾਧਨ ਤੇ ਸੰਗਰਾਮ ਹੈ। ਨਿਵੇਕਲੇ ਹੋਣਾ ਖ਼ੁਦਕੁਸ਼ੀ ਕਰਨਾ ਹੈ। ਆਪਣੇ ਜੀਵਨ ਦਾ ਕੋਈ ਭਾਗ ਨਿਵੇਕਲਾ ਨਾ ਕਰੋ, ਜੋ ਕੋਲ ਹੈ, ਸਾਂਝਾ ਕਰ ਦਿਓ – ਦਿਲ, ਦਿਮਾਗ਼, ਤਨ, ਮਨ, ਧਨ, ਅਕਲ, ਪਿਆਰ, ਨੇਕੀ, ਖ਼ੂਬੀ, ਸੂਹਜ, ਸਭ ਕੁਝ ਇਸ ਜੀਵਨ-ਯੱਗ ਵਿਚ ਸ਼ਾਮਲ ਕਰ ਦਿਓ। ਕੋਈ ਘਾਟ ਨਹੀਂ ਹੋਵੇਗੀ। ਅਖੁੱਟ ਅਮੀਰੀ ਦੇ ਸਾਂਝੀਵਾਲ ਹੋ ਜਾਓਗੇ। ਤੁਹਾਡਾ ਵੱਡੇ ਤੋਂ ਵੱਡਾ ਕਬਜ਼ਾ ਵੀ ਸਾਂਝੇ ਵਿਰਸੇ ਦੀ ਹਿੱਸੇਦਾਰੀ ਨਾਲੋਂ ਛੋਟਾ ਸਾਬਤ ਹੋਵੇਗਾ।

ਦਲੇਰ ਹੋ ਕੇ ਆਪਣੀਆਂ ਖ਼ੁਸ਼ੀਆਂ ਗ਼ਮੀਆਂ ਦੀ ਭੇਟ ਕਰ ਦਿਓ, ਅਕੇਵਾਂ ਇਕਦਮ ਹਟ ਜਾਏਗਾ। ਦੁਨੀਆ ਪਿਆਰੀ ਲੱਗੇਗੀ। ਖ਼ੁਸ਼ ਰਹਿਣਾ ਤੇ ਖ਼ੁਸ਼ ਰੱਖਣਾ ਪਰਮ ਧਰਮ ਜਾਪੇਗਾ। ਰਾਤੀਂ ਸੌਣ ਲੱਗਿਆਂ, ਸਵੇਰੇ ਉਠਣ ਦੀ ਕਾਹਲ ਦਿਲ ਨੂੰ ਗੁਦਗੁਦਾਏਗੀ। ਕਦੋਂ ਦਿਨ ਚੜ੍ਹੇ, ਦੁਨੀਆ ਲੱਭੇ, ਦੁਨੀਆ ਦੇ ਬੰਦੇ ਲੱਭਣ, ਕਿਸੇ ਨੂੰ ਹਸਾਣ ਦਾ ਮੌਕਾ ਮਿਲੇ, ਕਿਸੇ ਨੂੰ ਪਰਚਾਣ ਦਾ, ਕਿਸੇ ਦੇ ਹੰਝੂਆਂ ਵਿਚ ਹੰਝੂ ਰਲਾਣ ਦਾ, ਕਿਸੇ ਦੀਆਂ ਅੱਖਾਂ ਵਿਚ ਮੁਸਕਰਾਣ ਦਾ!

ਇਹੋ ਜਿਹੀ ਅਵਸਥਾ ਆ ਜਾਏਗੀ ਕਿ ਜ਼ਿੰਦਗੀ ਸੱਚਮੁੱਚ ਇੱਕ ਸੁੰਦਰ ਖਿੜੇ ਮਹਿਕਦੇ ਬਾਗ਼ ਦੀ ਸੈਰ ਜਾਪੇਗੀ। ਜ਼ਿੰਦਗੀ ਉਹੀ ਕੁਝ ਹੈ ਜੋ ਤੁਸੀਂ ਇਸ ਨੂੰ ਸਮਝਦੇ ਹੋ। ਪ੍ਰਚਲਤ ਖ਼ਿਆਲ ਇਸ ਨੂੰ ਇੱਕ ਤਕਦੀਰੀ ਮੁਸੀਬਤ ਸਮਝਦਾ ਹੈ। ਪਰ ਇਹ ਖ਼ਿਆਲ ਸੁਖਦਾਈ ਨਹੀਂ। ਜ਼ਿੰਦਗੀ ਦਾ ਹਰੇਕ ਦਿਨ ਈਦ ਦਾ ਦਿਨ, ਤੇ ਹਰ ਰਾਤ ਸ਼ਬਿ-ਬਰਾਤ ਬਣਾਈ ਜਾ ਸਕਦੀ ਹੈ।



# ਕਸੂਤੇ ਨਾ ਬਣੋ

ਸਾਡੇ ਦੇਸ ਵਿਚ ਅਨੇਕਾਂ ਨੌਜਵਾਨ ਇਹ ਸ਼ਕਾਇਤ ਕਰਦੇ ਹਨ ਕਿ ਉਹਨਾਂ ਨੂੰ ਕੰਮ ਨਹੀਂ ਲੱਭਦਾ। ਇਹ ਗਿਲਾ ਵੀ ਆਮ ਕੀਤਾ ਜਾਂਦਾ ਹੈ ਕਿ ਸਾਡੇ ਮੁਲਕ ਵਿਚ ਕੰਮ ਕਰਨ ਤੇ ਆਪਾ ਪ੍ਰਗਟ ਕਰਨ ਦੇ ਅਵਸਰ ਬੜੇ ਥੋੜੇ ਹਨ।

ਉਪਰਲੀਆਂ ਦੋਵੇਂ ਗੱਲਾਂ ਹਨ ਤਾਂ ਸੱਚੀਆਂ, ਪਰ ਇਹਨਾਂ ਬਾਬਤ ਸ਼ਕਾਇਤ ਏਨੀ ਹੀ ਸੱਚੀ ਹੈ ਜਿੰਨੀ ਇੱਕ ਲੰਗਾ-ਡੋਡੀ ਕਰਦੇ ਆਦਮੀ ਦੀ ਪੈਂਡੇ ਦੇ ਲੰਮੇ ਹੋਣ ਬਾਬਤ ਹੋਵੇ। ਛੇਤੀ ਛੇਤੀ ਕਦਮ ਪੁੱਟਣ ਵਾਲਾ ਆਦਮੀ ਤਿੰਨ ਮੀਲ ਪੌਣੇ ਘੰਟੇ ਵਿਚ ਮੁਕਾ ਲੈਂਦਾ ਹੈ, ਤੇ ਲੰਗਾ-ਡੋਡੀ ਕਰਦਿਆਂ ਤੁਰਨ ਵਾਲਾ ਏਨੇ ਚਿਰ ਵਿਚ ਅੱਧਾ ਮੀਲ ਵੀ ਨਹੀਂ ਮੁਕਾ ਸਕੇਗਾ, ਉਹ ਕਿੰਨੀ ਵਾਰੀ ਥੱਕ ਜਾਏਗਾ, ਸਾਹ ਲਏਗਾ, ਤੇ ਰਸਤੇ ਦੇ ਲੰਮੇ ਤੇ ਕਠਨ ਹੋਣ ਦਾ ਗਿਲਾ ਕਰੇਗਾ।

ਪਰ ਅਸਲੀ ਤਕਲੀਫ਼ ਰਸਤੇ ਦੀ ਲੰਮਾਈ ਨਹੀਂ, ਆਪਣੇ ਲੰਗੜਾਅ ਜਾਂ ਆਪਣੀ ਤੋਰ ਦੀ ਖ਼ਰਾਬੀ ਹੈ।

ਕੰਮ ਨਹੀਂ, ਨਾ ਕੰਮ ਪੈਦਾ ਕਰਨ ਦੇ ਅਵਸਰ ਹਨ — ਇਹ ਬਿਲਕੁਲ ਗ਼ਲਤ ਹੈ । ਕੰਮ ਨਹੀਂ ਕਾਮੇ ਪੈਦਾ ਕਰਦਾ, ਕਾਮੇ ਕੰਮ ਪੈਦਾ ਕਰਦੇ ਹਨ। ਜ਼ਿੰਦਗੀ ਸ਼ੁਰੂ ਵਿਚ ਸਾਦੀ ਜਿਹੀ ਸੀ, ਗ਼ਾਰਾਂ ਵਿਚ ਹੀ ਲੱਖਾਂ ਵਰ੍ਹੇ ਬਿਤਾਈ ਜਾਂਦੀ ਰਹੀ। ਪਰ ਕਿਸੇ ਆਦਮੀ ਦੇ ਦਿਮਾਗ਼ ਅੰਦਰ ਇੱਕ ਖ਼ਿਆਲ ਪੈਦਾ ਹੋਇਆ, ਇਹ ਖ਼ਿਆਲ ਨਸਲ-ਬ-ਨਸਲ ਉੱਚਾ ਹੋਇਆ। ਝੌਂਪੜੀਆਂ ਬਣ ਗਈਆਂ, ਕਈ ਹਥਿਆਰ ਈਜਾਦ ਹੋ ਗਏ। ਜ਼ਿੰਦਗੀ ਵਿਚ ਕੰਮ ਵਧ ਗਿਆ ਤੇ ਦੁਨੀਆ ਦੀ ਆਬਾਦੀ ਵਧ ਗਈ। ਕਾਰਖ਼ਾਨਿਆਂ ਨੇ ਲੁਹਾਰ ਤਰਖਾਣ ਪੈਦਾ ਨਹੀਂ ਕੀਤੇ, ਲੁਹਾਰਾਂ ਤਰਖਾਣਾਂ ਨੇ ਕਾਰਖ਼ਾਨੇ ਪੈਦਾ ਕੀਤੇ ਹਨ। ਰੇਲਾਂ ਨੇ ਇੰਜੀਨੀਅਰ ਤੇ ਮਿਸਤ੍ਰੀ ਪੈਦਾ ਨਹੀਂ ਕੀਤੇ, ਸਗੋਂ ਇੰਜੀਨੀਅਰਾਂ ਤੇ ਮਿਸਤ੍ਰੀਆਂ ਨੇ ਰੇਲਾਂ ਪੈਦਾ ਕੀਤੀਆਂ ਹਨ।

ਸਾਡੀ ਸਭ ਤੋਂ ਵੱਡੀ ਬਦਕਿਸਮਤੀ ਇਹ ਹੈ ਕਿ ਸਾਡੇ ਵਿਚ ਬਹੁਤੀ ਗਿਣਤੀ ਕਸੂਤਿਆਂ ਦੀ ਹੈ। ਕਸੂਤਾ ਕੌਣ ਹੈ ? "ਉਹ, ਜਿਹੜਾ ਆਪਣੇ ਆਪ ਨੂੰ ਨਹੀਂ ਲੱਭ ਸਕਿਆ। ਜਿਸ ਨੂੰ ਇਹ ਪਤਾ ਨਹੀਂ ਕਿ ਉਸ ਦਾ ਮਨੋਰਥ ਕੀ ਹੈ, ਤੇ ਉਸ ਨੂੰ ਕੀ ਕਰਨਾ ਚਾਹੀਦਾ ਹੈ। ਜਿਸ ਨੇ ਕੋਈ ਕੰਮ ਕਰਨਾ ਨਹੀਂ ਸਿਖਿਆ, ਨਾ ਕੋਈ ਖ਼ਾਨਾ ਭਰਿਆ ਹੈ।"

ਕੰਮ ਬਿਨਾਂ ਨਾ ਖ਼ੁਸ਼ੀ ਮਿਲਦੀ ਹੈ, ਨਾ ਸਮਾਂ ਲੰਘਦਾ ਹੈ। ਇਸ ਲਈ ਇਹ ਕੰਮ ਦੀ ਤਲਾਸ਼ ਵਿਚ ਜ਼ਰੂਰ ਜਾਂਦੇ ਹਨ, ਪਰ ਜ਼ਿੰਦਗੀ ਦੇ ਕਿਸੇ ਸੁਰਾਖ਼ ਵਿਚ ਇਹ ਸੂਤ ਨਹੀਂ ਆਉਂਦੇ। ਨਾ ਇਹ ਕਿਸੇ ਦੇ ਮਾਤਹਿਤ ਕੰਮ ਕਰ ਸਕਦੇ ਹਨ, ਨਾ ਇਹਨਾਂ ਵਿਚ ਅਫ਼ਸਰ ਦੀ ਜ਼ਿੰਮੇਵਾਰੀ ਪੈਦਾ ਹੋਈ ਹੁੰਦੀ ਹੈ। ਨਿੱਕੇ ਕੰਮਾਂ ਨੂੰ ਇਹ ਕੰਮ ਨਹੀਂ ਸਮਝਦੇ, ਵੱਡੇ ਕੰਮਾਂ ਲਈ ਲੋੜੀਂਦੀ ਲੰਮੀ ਸ਼ਗਿਰਦੀ ਵਾਸਤੇ ਇਹਨਾਂ ਕੋਲ ਸਬਰ ਨਹੀਂ ਹੁੰਦਾ।

ਏਸੇ ਲਈ ਸਿਆਣਿਆਂ ਨੇ ਆਖਿਆ ਹੈ, ਕਿ ਜ਼ਿੰਦਗੀ ਵਿਚ ਸਭ ਤੋਂ ਸੋਗੀ ਕਿਸਮਤ ਕਸੂਤੇ ਹੋਣਾ ਹੈ। ਜਿਸ ਮੁਲਕ ਵਿਚ ਕਸੂਤੇ ਆਦਮੀਆਂ ਇਸਤ੍ਰੀਆਂ ਦੀ ਗਿਣਤੀ ਬਹੁਤੀ ਹੋਵੇਗੀ, ਉਸ ਮੁਲਕ ਦੀ ਕਿਸਮਤ ਬਹੁਤੀ ਸੋਗੀ ਹੋਵੇਗੀ। ਉਥੇ ਕੰਮ ਘਟ ਹੋਣਗੇ, ਆਪਾ ਪ੍ਰਗਟਾਣ ਦੇ ਅਵਸਰਾਂ ਦੀ ਅਣਹੋਂਦ ਹੋਵੇਗੀ। ਉਥੇ ਗ਼ਰੀਬੀ ਹੋਵੇਗੀ, ਉਥੋਂ ਦੀ ਸਭਿੱਅਤਾ ਵਿਚ ਬਰੀਕੀ ਤੇ ਵਧੀਆਪਣ ਨਹੀਂ ਆ ਸਕਣਗੇ। ਖ਼ਿਆਲ ਮੋਟੇ, ਰਹਿਣੀ ਬਹਿਣੀ ਕੋਝੀ, ਸ਼ਖ਼ਸੀਅਤ ਹੌਲੀ ਤੇ ਆਲਾ-ਦੁਆਲਾ ਗ਼ਰੀਬ ਹੋਵੇਗਾ।

ਕਮਾਂ ਦੀ ਕਿਸੇ ਮੁਲਕ ਵਿਚ ਵੀ ਘਾਟ ਨਹੀਂ ਰਹਿ ਸਕਦੀ, ਜਿਥੇ ਕਾਮਿਆਂ ਦੀ ਘਾਟ ਨਾ ਹੋਵੇ। ਇੱਕ ਆਦਮੀ ਕੋਈ ਹੁਨਰ ਸਿੱਖਦਾ ਹੈ, ਇਸ ਹੁਨਰ ਵਿਚ ਕਾਮਲ ਹੁੰਦਾ ਹੈ। ਇਹ ਇਕੱਲਾ ਆਦਮੀ ਸੈਂਕੜੇ ਆਦਮੀਆਂ ਲਈ ਕੰਮ ਦਾ ਵਸੀਲ਼ਾ ਬਣਾਂਦਾ ਹੈ।

ਸਾਡੇ ਸਾਹਮਣੇ ਅਨੇਕਾਂ ਮਿਸਾਲਾਂ ਹਨ। ਇੱਕ ਸਿਆਣਾ ਮਿਸਤ੍ਰੀ — ਮਿਸਟਰ ਫ਼ੋਰਡ — ਇਕ ਕਰੋੜ ਆਦਮੀਆਂ ਲਈ ਕੰਮਾਂ ਦੇ ਵਸੀਲੇ ਬਣਾ ਦੇਂਦਾ ਹੈ। ਇੱਕ ਐਡੀਸਨ ਲੱਖਾਂ ਆਦਮੀਆਂ ਲਈ ਰੁਝੇਵਾਂ ਈਜਾਦ ਕਰ ਦੇਂਦਾ ਹੈ। ਔਸਤ ਦਾ ਨੇਮ ਸਮਝਣ ਵਾਲਾ ਮਾਹਿਰ ਬੀਮਾ-ਕੰਪਨੀਆਂ ਨੂੰ ਜਨਮ ਦੇਂਦਾ ਤੇ ਕਰੋੜਾਂ ਆਦਮੀਆਂ ਲਈ ਰੁਜ਼ਗਾਰ ਪੈਦਾ ਕਰ ਸਕਦਾ ਹੈ। ਰੁਪਈਏ ਦੀ ਸਾਇੰਸ ਤੋਂ ਜਾਣੂ, ਬੈਂਕ ਦੀ ਨੀਂਹ ਧਰਦਾ ਹੈ, ਤੇ ਇਸ ਨੀਂਹ ਉਤੇ ਅੱਜ ਇੱਕ ਮਹਾਨ ਇਮਾਰਤ ਉਸਰ ਖੜੋਤੀ ਹੈ।

ਆਦਮੀ ਕੰਮ ਪੈਦਾ ਕਰਦੇ ਹਨ।

ਲੋੜ ਹੈ ਸਿੱਖੇ ਹੋਏ ਤੇ ਖ਼ਿਆਲ ਭਰਪੂਰ ਆਦਮੀਆਂ ਇਸਤ੍ਰੀਆਂ ਦੀ, ਜਿਨ੍ਹਾਂ ਵਿਚ ਅਮੁੱਕ ਉਤਸ਼ਾਹ ਹੋਵੇ, ਦਿਮਾਗੀ ਤੇ ਅਖ਼ਲਾਕੀ ਆਦਰਸ਼ ਹੋਣ। ਕਸੂਤੇ ਆਦਮੀ ਹਮੇਸ਼ਾਂ ਆਦਰਸ਼-ਹੀਣ ਹੁੰਦੇ ਹਨ। ਬੇ-ਮੇਚੀਆਂ ਖ਼ਾਹਿਸ਼ਾਂ ਨੂੰ ਆਦਰਸ਼ ਨਹੀਂ ਆਖਿਆ ਜਾਂਦਾ। ਖ਼ਾਹਿਸ਼ਾਂ ਤਾਂ ਇਹ ਕਸੂਤੇ ਆਦਮੀ ਵੀ ਉੱਚੀਆਂ ਰਖਦੇ ਹਨ। ਆਦਰਸ਼ ਅਤੇ ਇਸ ਤਰ੍ਹਾਂ ਦੀ ਖ਼ਾਹਿਸ਼ ਵਿਚ ਬੜਾ ਫ਼ਰਕ ਹੁੰਦਾ ਹੈ। ਆਦਰਸ਼ ਆਦਮੀ ਨੂੰ ਉਠਾਂਦਾ, ਤੋਰਦਾ, ਸਿਖਾਂਦਾ ਤੇ ਯੋਗ ਬਣਾਂਦਾ ਹੈ, ਪਰ ਨਿਰੀ ਖ਼ਾਹਿਸ਼ ਅਸੰਤੁਸ਼ਟ ਕਰਦੀ ਤੇ ਸਾਥੀਆਂ ਲਈ ਈਰਖਾ ਪੈਦਾ ਕਰਦੀ ਹੈ। ਆਦਰਸ਼-ਹੀਣ, ਅਣਸਿੱਖੇ, ਕਸੂਤੇ ਆਦਮੀ ਹਮੇਸ਼ਾਂ ਸਾਥੀਆਂ ਤੋਂ ਉਪਰਾਮ ਰਹਿੰਦੇ ਹਨ, ਇਹ ਕਿਸੇ ਦੀ ਪ੍ਰਸੰਸਾ ਨਹੀਂ ਕਰ ਸਕਦੇ, ਇਹ ਸਭ ਨੂੰ ਕਸੂਰਵਾਰ ਸਮਝਦੇ ਹਨ। ਇਹ ਬਹੁਤਾ ਚਿਰ ਕਿਸੇ ਨਾਲ ਵੀ ਬਣਾ ਕੇ ਨਹੀਂ ਰਹਿ ਸਕਦੇ।

'ਜਿਉਂ ਜਿਉਂ ਜ਼ਮਾਨਾ ਲੰਘ ਰਿਹਾ ਹੈ, ਤਿਉਂ ਤਿਉਂ ਕਸੂਤੇ ਆਦਮੀ ਲਈ ਮੌਕੇ ਘਟਦੇ ਜਾ ਰਹੇ ਹਨ। ਜਿਹੜਾ ਕੋਈ ਪੜ੍ਹਦਾ ਨਹੀਂ, ਖ਼ਿਆਲ ਨਹੀਂ ਕਰਦਾ, ਉਹ ਹੁਣ ਬੇ-ਲੋੜਾ ਹੁੰਦਾ ਜਾ ਰਿਹਾ ਹੈ। ਉਹ ਜ਼ਮਾਨਾ ਛੇਤੀ ਆਉਣ ਵਾਲਾ ਹੈ, ਜਦੋਂ ਸਿਰਫ਼ ਪੜ੍ਹਿਆ ਲਿਖਿਆ ਆਦਮੀ ਹੀ ਕਾਠੀ ਉਤੇ ਬਹਿ ਸਕੇਗਾ — ਸਿਰਫ਼ ਖ਼ਿਆਲ ਕਰ ਸਕਣ ਵਾਲੇ ਆਦਮੀ ਹੀ ਕੌਮ ਦੀ

ਹੋਣੀ ਬਣਾ ਸਕਣਗੇ।

ਹਰੇਕ ਨੌਜਵਾਨ ਦੇ ਸਾਹਮਣੇ ਇਸ ਵੇਲੇ ਇਹ ਸਵਾਲ ਹੋਣਾ ਚਾਹੀਦਾ ਹੈ : "ਕੀ ਮੈਂ ਜ਼ਿੰਦਗੀ ਦੀ ਕੋਈ ਥਾਂ ਚੁਣ ਕੇ, ਆਪਣੇ ਆਪ ਨੂੰ ਉਸ ਦੇ ਅਨੁਸਾਰ ਛਿੱਲ ਤਰਾਸ਼ ਕੇ, 'ਸੂਤ' ਹੋਣ ਦੀ ਤਸੱਲੀ ਲੈਣਾ ਚਾਹੁੰਦਾ ਹਾਂ, ਜਾਂ ਹਰ ਥਾਂ ਟੱਕਰਾਂ ਮਾਰ ਕੇ 'ਕਸੂਤੇ' ਹੋਣ ਦੀ ਅਸੰਤੁਸ਼ਟਤਾ ਲੈਣਾ ਚਾਹੁੰਦਾ ਹਾਂ ?"

ਹਰੇਕ ਨੌਜਵਾਨ ਆਪਣੀ ਕਿਸਮਤ ਚੁਣੇ। ਕਿਸਮਤਾਂ ਧੁਰੋਂ ਲਿਖੀਆਂ ਨਹੀਂ ਆਉਂਦੀਆਂ — ਚੁਣੀਆਂ ਜਾਂਦੀਆਂ ਹਨ। ਜਿਹੜੇ ਆਪ ਨਹੀਂ ਚੁਣਦੇ, ਉਹਨਾਂ ਨੂੰ ਰਹੀਆਂ ਖਹੀਆਂ ਕਿਸਮਤਾਂ ਮਨਜ਼ੂਰ ਕਰਨੀਆਂ ਪੈਂਦੀਆਂ ਹਨ।

ਆਪਣੀ ਕਿਸਮਤ ਚੁਣ, ਆਪਣੇ ਆਪ ਨੂੰ ਉਸ ਦੇ ਯੋਗ ਬਣਾਨਾ ਹਰੇਕ ਨੌਜਵਾਨ ਦਾ ਮਨੋਰਥ ਹੋਣਾ ਚਾਹੀਦਾ ਹੈ। ਇਸੇ ਮਨੋਰਥ ਲਈ ਜੀਵਿਆ ਜਾਏ, ਪੜ੍ਹਿਆ ਜਾਏ, ਖੇਡਿਆ ਜਾਏ ਤੇ ਸਾਰੇ ਤਜਰਬੇ ਕੀਤੇ ਜਾਣ।

ਜੇ ਉਸਤਾਦ ਬਣਨਾ ਤੁਸੀਂ ਚੁਣਿਆਂ ਹੈ, ਸਿਰਫ਼ ਬੀ. ਐਡ. ਪਾਸ ਕਰ ਲੈਣਾ ਹੀ ਕਾਫ਼ੀ ਨਹੀਂ। ਜਿੰਨੀਆਂ ਕਿਤਾਬਾਂ ਏਸ ਹੁਨਰ ਬਾਬਤ ਪੜ੍ਹ ਸਕਦੇ ਹੋ ਪੜ੍ਹੋ, ਲੈਕਚਰ ਸੁਣੋ, ਅਖ਼ਬਾਰਾਂ ਰਿਸਾਲੇ ਦੇਖੋ। ਹਰੇਕ ਉਸਤਾਦ ਦੀ ਧੁਨ ਹੋਵੇ ਕਿ ਉਹ ਕਿਸੇ ਨਾ ਕਿਸੇ ਪਹਿਲੂ ਵਿਚ ਕਾਮਲ ਬਣੇ। ਪੰਜਤਾਲੀ ਪੰਜਾਹ ਸਾਲ ਦੀ ਉਮਰ ਤਕ ਕਈ ਨਵੇਂ ਖ਼ਿਆਲ ਆਪਣੇ ਤਜਰਬੇ ਵਿਚੋਂ ਆਲੇ-ਦੁਆਲੇ ਨੂੰ ਦੇਵੇ।

ਜੇ ਕੋਈ ਤਿਜਾਰਤ ਜਾਂ ਪੇਸ਼ਾ ਤੁਹਾਡੀ ਚੋਣ ਹੈ, ਤਾਂ ਉਸ ਸੰਬੰਧੀ ਆਪਣਾ ਗਿਆਨ ਰੋਜ਼ਾਨਾ ਵਧਾਓ। ਤਬਦੀਲੀਆਂ ਕਰੋ, ਨਵੇਂ ਤਰੀਕੇ ਸਿਖੋ, ਸਫ਼ਰ ਕਰੋ, ਵੇਖੋ, ਨੋਟ ਲਵੋ ਤੇ ਆਪਣੇ ਕੰਮ ਨੂੰ ਵਧਾਓ। ਜਿਸ ਨੂੰ ਬੂਟਾਂ ਦੇ ਕਾਰਖ਼ਾਨੇ ਖੋਲ੍ਹਣ ਦੀ ਖ਼ਾਹਿਸ਼ ਹੈ, ਉਹ ਪਹਿਲੋਂ ਬੂਟ ਬਣਾਨਾ ਸਿੱਖੇ, ਬੂਟਾਂ ਸੰਬੰਧੀ ਨਿੱਕੇ ਤੋਂ ਨਿੱਕੇ ਕੰਮ ਬਾਬਤ ਵਾਕਫ਼ੀਅਤ ਹਾਸਲ ਕਰੇ। ਜਿਸ ਨੇ ਪ੍ਰਕਾਸ਼ਕ ਬਣਨਾ ਹੈ, ਉਹ ਛਾਪੇਖ਼ਾਨੇ ਵਿਚ ਹਰੇਕ ਕੰਮ ਹੱਥੋਂ ਕੱਢੇ। ਹਰ ਕੰਮ ਵਿਚ ਕਮਾਲ ਹਾਸਲ ਕਰਨ ਦੀ ਲੋੜ ਨਹੀਂ। ਛਾਪੇ ਦੇ ਹਰਫ਼ ਜੋੜੇ, ਮਸ਼ੀਨਮੈਨ ਬਣੇ, ਸਿਆਹੀਆਂ ਖ਼ਰੀਦ ਕੇ ਲਿਆਵੇ, ਤੇ ਕਾਗ਼ਜ਼ਾਂ ਦੇ ਸੌਦਾਗਰਾਂ ਕੋਲ ਆਪ ਜਾ ਕੇ ਕਾਗ਼ਜ਼ਾਂ ਦੇ ਸੌਦੇ ਕਰੇ, ਜਿਲਦਸਾਜ਼ੀ ਸਿੱਖੇ। ਜਿਸ ਪ੍ਰਕਾਸ਼ਕ ਨੂੰ ਇਹਨਾਂ ਸਾਰੇ ਕੰਮਾਂ ਦੀ ਅਸਲੀ ਵਾਕਫ਼ੀਅਤ ਹੈ, ਉਹ ਲੋੜੀਂਦੇ ਉਤਸ਼ਾਹ ਨਾਲ ਸਿਖਰ ਉਤੇ ਪਹੁੰਚ ਸਕਦਾ ਹੈ।

ਜਿਸ ਕਿਸੇ ਨੇ ਲਿਖਾਰੀ ਬਣਨਾ ਹੈ, ਉਹ ਵਿਆਕਰਣ ਪੜ੍ਹੇ, ਸਾਹਿਤ ਦੀ ਪੜਚੋਲ ਕਰੇ। ਅਖ਼ਬਾਰ ਦਾ ਪੱਤਰਪ੍ਰੇਰਕ ਬਣੇ, ਅਖ਼ਬਾਰਾਂ ਵਿਚ ਮਜ਼ਮੂਨ ਦੇਵੇ, ਮਜ਼ਮੂਨ ਮੁੜ ਆਉਣ ਉਤੇ ਨਿਰਾਸ ਨਾ ਹੋਵੇ, ਪੜ੍ਹਦਾ ਜਾਏ, ਲਿਖਦਾ ਜਾਏ, ਲਿਖਾਰੀਆਂ ਕੋਲੋਂ ਆਪਣੀ ਨੁਕਤਾਚੀਨੀ ਕਰਾਏ।

ਜਿਸ ਕੰਮ ਉਤੇ ਤੁਸੀਂ ਲੱਗੇ ਹੋ, ਇਸ ਵਿਚ ਅਨੇਕਾਂ ਸੰਭਾਵਨਾਵਾਂ ਹਨ। ਸੰਯੁਕਤ ਅਮਰੀਕੀ ਰਾਜ ਦੇ ਇਕ ਕਿਸਾਨ ਮਿਸਟਰ ਨਾਟ ਦੀ ਕਹਾਣੀ ਬੜੀ ਉਤਸ਼ਾਹ ਭਰੀ ਹੈ। ਇਹ ਯੂਰਪ ਤੇ ਅਮਰੀਕਾ ਦੇ ਕਈ ਰਿਸਾਲਿਆਂ ਵਿਚ ਛਪ ਚੁਕੀ ਹੈ। ਇਹ ਸਪਸ਼ਟ ਕਰਦੀ ਹੈ ਕਿ ਭਾਵੇਂ ਕੋਈ ਛੋਟੇ ਤੋਂ ਛੋਟਾ ਕੰਮ ਕਰ ਰਿਹਾ ਹੈ, ਉਹ ਉਸੇ ਨੂੰ ਇੱਕ ਬੜਾ ਵੱਡਾ ਕਾਰਖ਼ਾਨਾ ਬਣਾਨ ਦੀ ਆਸ ਰਖ ਸਕਦਾ ਹੈ।

ਮਿਸਟਰ ਨਾਟ ਇਕ ਮਿਹਨਤੀ ਤੇ ਥੋੜੀ ਜਿਹੀ ਜ਼ਮੀਨ ਦਾ ਮਾਲਕ ਕਿਸਾਨ ਸੀ, ਪਰ ਜਦੋਂ ਟੱਬਰ ਵਧਣ ਲੱਗਾ ਤਾਂ ਔਖਿਆਈ ਮਹਿਸੂਸ ਹੋਣ ਲਗੀ। ਨਾਟ ਆਪਣੀ ਆਮਦਨ ਵਧਾਣ ਲਈ ਵਿਹਲੇ ਵਕਤ ਖਾਨਾਂ ਵਿਚ ਕੰਮ ਕਰਨ ਲੱਗ ਪਿਆ। ਇਸ ਵਧੀ ਆਮਦਨ ਵਿਚੋਂ ਉਸ ਨੇ ਦਸ ਘੁਮਾਂ ਜ਼ਮੀਨ ਠੇਕੇ ਉਤੇ ਲੈ ਲਈ। ਜ਼ਮੀਨ ਉਤੇ ਸਬਜ਼ੀ ਬੀਜੀ। ਇਸ ਦਾ ਖੇਤ ਵੱਡੀ ਸੜਕ ਨਾਲ ਸੀ। ਸੜਕ ਤੋਂ ਸੈਂਕੜੇ ਮੋਟਰਾਂ ਰੋਜ਼ ਲੰਘਦੀਆਂ ਸਨ।

ਸੜਕ ਦੇ ਉਤੇ ਨਾਟ ਨੇ ਮੁਖ਼ਤਸਿਰ ਛੱਪਰ ਪਾ ਕੇ ਇੱਕ ਦੁਕਾਨ ਖੋਲ੍ਹ ਦਿੱਤੀ। ਆਪਣੇ ਖੇਤ ਦੇ ਬੇਰ, ਫੁੱਲ, ਸਬਜ਼ੀ ਉਥੇ ਰੱਖ ਦਿੱਤੇ। ਹੌਲੀ ਹੌਲੀ ਇੱਕ ਮੁਰਗੀਖ਼ਾਨਾ ਖੋਲ੍ਹ ਲਿਆ, ਅੰਡੇ ਤੇ ਮੁਰਗ਼ੇ ਭੁੰਨ ਕੇ ਵੇਚਣੇ ਸ਼ੁਰੂ ਕਰ ਦਿੱਤੇ। ਫੇਰ ਇੱਕ ਜ਼ਖ਼ੀਰਾ ਖੋਲ੍ਹ ਦਿੱਤਾ, ਲੋਕ ਬੂਟੇ ਲੈ ਜਾਇਆ ਕਰਨ।

ਨਾਟ ਨੇ ਇਹ ਵੇਖ ਲਿਆ ਸੀ ਕਿ ਥੋਕ ਤੇ ਪਰਚੂਨ ਕੀਮਤਾਂ ਵਿਚ ਬੜਾ ਫ਼ਰਕ ਹੈ। ਨਾਟ ਦੀ ਇਸਤ੍ਰੀ ਤੇ ਤਿੰਨ ਧੀਆਂ ਮੁਰਗ਼ੇ ਰਿੰਨ੍ਹਦੀਆਂ ਤੇ ਮਿੱਠੇ ਖਾਣੇ ਬਣਾਦੀਆਂ। ਦਿਨ ਚੜ੍ਹਣ ਤੋਂ ਪਹਿਲਾਂ ਆਪਣੀ ਦੁਕਾਨ ਉਤੇ ਆ ਜਾਂਦੀਆਂ। ਬਣੀਆਂ ਚੀਜ਼ਾਂ ਨੂੰ ਗਰਮ ਰਖਦੀਆਂ। ਮੋਟਰਾਂ ਵਾਲੇ ਕਾਹਲੀ ਵਿਚ ਆ ਕੇ ਖਲੋਂਦੇ। ਇਹ ਹੱਸ ਹੱਸ ਕੇ ਸਭ ਦੀਆਂ ਲੋੜਾਂ ਪੂਰੀਆਂ ਕਰਦੀਆਂ। ਪੰਜਾਂ ਸਾਲਾਂ ਵਿਚ ਉਹਨਾਂ ਉਥੇ ਇੱਕ ਭੋਜਨਸ਼ਾਲਾ ਬਣਾ ਦਿੱਤੀ। ਪੰਜਵੇਂ ਵਰ੍ਹੇ ਉਹਨਾਂ ਕੋਲ 120 ਘੁਮਾਂ ਜ਼ਮੀਨ ਸੀ, ਤੇ ਇਹਨਾਂ ਵਿਚੋਂ ਅੱਸੀ ਘੁਮਾਵਾਂ ਉਤੇ ਸਿਰਫ਼ ਬੇਰ ਹੀ ਬੀਜੇ ਜਾਂਦੇ ਸਨ। ਹਰ ਮੌਸਮ ਵਿਚ ਬੇਰ ਦੇ ਸਕਣ ਖ਼ਾਤਰ ਨਾਟ ਡੇਢ

ਲੱਖ ਪੌਂਡ ਬੇਰ ਬਰਫ਼ ਵਿਚ ਮਹਿਫ਼ੂਜ਼ ਕਰ ਕੇ ਰਖਦਾ ਸੀ ।

ਇੱਕ ਸਾਲ ਵਿਚ ਨਾਟ ਨੇ ਲੰਘਦੀਆਂ ਮੋਟਰ-ਸਵਾਰੀਆਂ ਕੋਲੋਂ ਸੋਲ੍ਹਾਂ ਲੱਖ ਰੁਪਈਆ ਬੇਰਾਂ, ਮੁਰਗ਼ਿਆਂ, ਆਂਡਿਆਂ, ਫੁੱਲਾਂ, ਪੌਦਿਆਂ, ਸੈਂਡਵਿਚਾਂ ਦੇ ਤਬਾਦਲੇ ਵਿਚ ਵਸੂਲ ਕੀਤਾ ।

1929 ਵਿਚ ਸਿਰਫ਼ ਪੰਜ ਛੇ ਪਰਵਾਰ ਉਸ ਇਲਾਕੇ ਵਿਚ ਵਸਦੇ ਸਨ, ਪਰ ਅੱਜ ਨਾਟ ਦੇ ਖੇਤਾਂ ਦੇ ਗਿਰਦ ਪਿੰਡਾਂ ਦੇ ਪਿੰਡ ਆਬਾਦ ਹੋ ਗਏ ਹਨ ।

ਖ਼ਿਆਲ ਤੇ ਚਤੁਰਾਈ ਦੀ ਇਕ ਹੋਰ ਮਿਸਾਲ ਏਸ ਸਿਆਣੇ ਨਾਟ ਕੋਲੋਂ ਲਈ ਜਾ ਸਕਦੀ ਹੈ । ਨਾਟ ਦੇ ਭੋਜਨਸ਼ਾਲਾ ਵਿਚ ਮਹਿਮਾਨ ਏਨੇ ਜ਼ਿਆਦਾ ਆਉਣ ਲੱਗ ਪਏ, ਕਿ ਉਹਨਾਂ ਲਈ ਉਸ ਵਿਚ ਥਾਂ ਨਹੀਂ ਸੀ ਹੁੰਦੀ । ਥਾਂ ਪੂਰੀ ਨਾ ਹੋਣ ਕਰਕੇ ਕਾਹਲੇ ਲੋਕ ਚਲੇ ਵੀ ਜਾਂਦੇ ਸਨ । ਨਾਟ ਕਿਸੇ ਇੱਕ ਨੂੰ ਵੀ ਹੱਥੋਂ ਗੁਆਣਾ ਨਹੀਂ ਸੀ ਚਾਹੁੰਦਾ, ਤੇ ਉਸ ਨੇ ਆਪਣੀ ਭੋਜਨਸ਼ਾਲਾ ਤੋਂ ਕੁਝ ਵਿੱਥ ਉੱਤੇ ਇੱਕ ਮਸਨੂਹੀ ਜਵਾਲਾਮੁਖੀ ਪਹਾੜ ਬਣਾਇਆ । ਇਸ ਵਿਚ ਭਾਫ਼-ਭੱਠੀ ਤੇ ਸ਼ੋਰ ਮਚਾਣ ਵਾਲੀ ਮਸ਼ੀਨ ਲਾਈ । ਦਰਸ਼ਕ ਬਟਨ ਦਬਾ ਕੇ ਜਵਾਲਾਮੁਖੀ ਵਿਚੋਂ ਭਾਫ਼, ਸ਼ੋਰ, ਅੱਗ ਕੱਢ ਲੈਂਦੇ ਸਨ । ਇਸ ਨੂੰ ਨਾਟ ਨੇ ਐਡਾ ਮੁਕੰਮਲ ਬਣਾ ਦਿੱਤਾ ਸੀ, ਕਿ ਹੁਣ ਭੋਜਨਸ਼ਾਲਾ ਵਿਚ ਉਸ ਨੂੰ ਇੱਕ ਲਾਊਡਸਪੀਕਰ ਲਾਣਾ ਪਿਆ ਸੀ, ਜਿਸ ਨਾਲ ਮਗਨ ਦਰਸ਼ਨਾਂ ਨੂੰ ਉਹ ਰੋਟੀ ਉੱਤੇ ਬੁਲਾਂਦਾ ਸੀ । ਅੱਗੇ ਮਹਿਮਾਨ ਥਾਂ ਦੀ ਅਣਹੋਂਦ ਕਰਕੇ ਮੁੜ ਜਾਂਦੇ ਸਨ, ਹੁਣ ਨਾਟ ਦੇ ਬੁਲਾਣ ਉੱਤੇ ਆਉਂਦੇ ਤੇ ਦੇਰ ਹੋਣ ਦੀ ਮੁਆਫ਼ੀ ਮੰਗਦੇ ਸਨ ।

ਇੱਕ ਮਾਮੂਲੀ ਜੱਟ ਜਿਹੜਾ ਤਿੰਨਾਂ ਧੀਆਂ ਨੂੰ ਆਪਣੇ ਖੇਤ ਦੀ ਸਾਧਾਰਨ ਆਮਦਨ ਨਾਲ ਪਾਲ ਨਹੀਂ ਸੀ ਸਕਦਾ, ਹੁਣ ਸੈਂਕੜੇ ਪਰਵਾਰਾਂ ਦਾ ਪਾਲਣ-ਹਾਰਾ ਬਣ ਗਿਆ । ਕਿਸ ਤਰ੍ਹਾਂ ?— ਵਧਦੇ ਖ਼ਿਆਲ ਦੀ ਬਰਕਤ ਨਾਲ ।

ਇੱਕ ਸਾਧਾਰਨ ਮੋਚੀ ਬਾਟਾ ਬੂਟਾਂ ਦੇ ਕਾਰਖ਼ਾਨੇ ਸਾਰੀ ਦੁਨੀਆ ਉੱਤੇ ਖੋਲ੍ਹ ਦੇਂਦਾ ਹੈ ।

ਜੋ ਕੁਝ ਵੀ ਤੁਸੀਂ ਹੋ, ਆਪਣੀ ਕਿਸਮਤ ਨੂੰ ਨਾ ਕੋਸੋ । ਮੋਚੀ ਹੋ, ਦਰਜ਼ੀ ਹੋ, ਛੋਟੀ ਜਿਹੀ ਕਰਿਆਨੇ ਦੀ ਦੁਕਾਨ ਕਰਦੇ ਹੋ, ਛਾਪੇਖ਼ਾਨੇ ਵਿਚ ਛਾਪੇ ਦੇ ਹਰਫ਼ ਜੋੜਨ ਵਾਲੇ ਹੋ, ਜਾਂ ਕਿਸੇ ਬਾਗ਼ ਵਿਚ ਮਾਲੀ ਹੋ — ਤੁਸੀਂ ਸਿਖਰਾਂ ਛੁਹ ਸਕਦੇ ਹੋ । ਤੇ ਸਿਖਰ ਇੱਕੋ ਨਹੀਂ । ਤੁਸੀਂ ਆਪਣੀ ਸਿਖਰ ਆਪ ਬਣਾ ਸਕਦੇ ਹੋ । ਜਿਥੇ ਖੜੋਤੇ ਹੋ, ਏਥੋਂ ਹੀ ਇੱਕ ਸਿਖਰ ਅਸਮਾਨੇ ਉਠਾਈ ਜਾ

ਸਕਦੀ ਹੈ । ਮਾਮੂਲੀ ਹਲਵਾਈਆਂ, ਪਾਣੀ ਵੇਚਣ ਵਾਲਿਆਂ, ਢਿੱਡ-ਪੀੜ ਲਈ ਜੁਐਣ ਦਾ ਸਤ ਵੇਚਣ ਵਾਲਿਆਂ, ਕਿਸੇ ਬਾਗ਼ ਵਿਚ ਮਾਲੀਗਿਰੀ ਕਰਨ ਵਾਲਿਆਂ, ਉਹ ਬਾਜ਼ਾਰ ਤੇ ਬਾਗ ਖ਼ਰੀਦ ਲਏ ਹਨ ਜਿਥੇ ਉਹਨਾਂ ਨੂੰ ਪਹਿਲੋਂ ਖੜੋਣ ਦੀ ਥਾਂ ਕੋਈ ਨਹੀਂ ਸੀ ਦੇਂਦਾ ।

ਜਿਹੜਾ ਕੋਈ ਕਾਮਯਾਬ ਨਹੀਂ, ਉਹ ਕਸੂਤਾ ਹੈ । ਉਹਦੇ ਖ਼ਿਆਲ ਕਸੂਤੇ ਹਨ, ਉਹਦੇ ਅਮਲ ਕੁਸੂਤੇ ਹਨ, ਉਸ ਦੀਆਂ ਉਮੈਦਾਂ ਕਸੂਤੀਆਂ ਹਨ । ਅਮੀਰ ਮਾਂ-ਬਾਪ ਦੇ ਘਰ ਪੈਦਾ ਹੋਣਾ, ਕਿਸੇ ਸਿਫ਼ਾਰਸ਼ ਜਾਂ ਲਿਹਾਜ਼ ਨਾਲ ਕਿਸੇ ਅਹੁਦੇ ਉਤੇ ਨੀਯਤ ਹੋ ਜਾਣਾ, ਜਾਂ ਕਿਸੇ ਰਸੂਖ਼ ਵਾਲੇ ਸਖ਼ੀ ਵਿਹਾਰੀ ਕਾਰੀ ਨਾਲ ਲੱਗ ਕੇ ਚੌਂਹ ਪੈਸਿਆਂ ਦਾ ਮਾਲਕ ਹੋ ਜਾਣਾ — ਕਸੂਤੇ ਦੀ ਅਸੰਤੁਸ਼ਟਤਾ ਨੂੰ ਰਤੀ ਭਰ ਵੀ ਨਹੀਂ ਘਟਾ ਸਕਦਾ ।

ਇਹ ਅਸੰਤੁਸ਼ਟਤਾ ਸਿਰਫ਼ ਇੱਕੋ ਤਰ੍ਹਾਂ ਹੀ ਘਟ ਸਕਦੀ ਹੈ । ਆਪਣੇ ਵਾਧੂ ਨੁੱਕਰਾਂ ਕੋਨੇ ਭਨਾ ਕੇ, ਸੂਤ ਹੋਣ ਲਈ ਰਜ਼ਾਮੰਦ ਹੋਇਆ ਜਾਏ । ਮਾਹਿਰਾਂ ਦੀ ਸ਼ਾਗਿਰਦੀ ਕੀਤੀ ਜਾਏ, ਸਭ ਫੋਕੇ ਅਭਿਮਾਨਾਂ ਦਾ ਤਿਆਗ ਕੀਤਾ ਜਾਏ, ਆਪਣੇ ਚੁਣੇ ਕਿੱਤੇ ਵਿਚ ਛੋਟੇ ਤੋਂ ਛੋਟਾ ਕੰਮ ਕਰਨ ਲਈ ਤਿਆਰ ਹੋਇਆ ਜਾਏ ।

ਸਿਰਫ਼ ਇਸ ਕਿਸਮ ਦੇ ਆਦਮੀ ਤੇ ਇਸਤ੍ਰੀਆਂ ਹੀ ਆਪਣੇ ਲਈ ਤੇ ਆਪਣੀ ਕੌਮ ਲਈ ਖ਼ੁਸ਼ੀ ਪੈਦਾ ਕਰ ਸਕਦੇ ਹਨ । ਇਹਨਾਂ ਦੀਆਂ ਮਿਹਨਤਾਂ ਮੁਲਕ ਨੂੰ ਮਾਲਾ-ਮਾਲ ਕਰ ਕੇ, ਆਉਣ ਵਾਲੀਆਂ ਨਸਲਾਂ ਲਈ ਕੰਮ ਤੇ ਸ੍ਵੈ-ਪਰਗਟਾਵੇ ਦੇ ਅਵਸਰ ਪੈਦਾ ਕਰਨਗੀਆਂ ।

ਆਪਣੇ ਮੁਲਕ ਦੀ ਸ਼ਕਾਇਤ ਕਰਦੇ ਰਹਿਣਾ ਹੀ ਕਾਫ਼ੀ ਨਹੀਂ । ਇਹ ਸ਼ਕਾਇਤ ਕਸੂਤੇ ਹੋਣ ਦੀ ਸੂਚਕ ਵੀ ਹੋ ਸਕਦੀ ਹੈ । ਜੇ ਤੁਸੀਂ ਕਸੂਤੇ ਨਹੀਂ, ਤਾਂ ਤੁਹਾਨੂੰ ਕੰਮ ਮਿਲ ਸਕਦਾ ਹੈ । ਤੇ ਇਸ ਕੰਮ ਵਿਚ ਸਿੱਖਰ ਤਕ ਪਹੁੰਚਣ ਦੀ ਗੁੰਜਾਇਸ਼ ਹੈ । ਭਾਵੇਂ ਕਿੰਨੀ ਖ਼ਲਕਤ ਵਧ ਜਾਏ, ਭਾਵੇਂ ਇੱਕ ਪੇਸ਼ੇ ਵਿਚ ਕਿੰਨੇ ਹੀ ਕਾਰੀਗਰ ਹੋ ਜਾਣ, ਹਰ ਇੱਕ ਲਈ ਆਪਣੀ ਸਿਖਰ ਮੌਜੂਦ ਹੈ । ਤੇ ਇਸ ਸਿਖਰ ਉਤੇ ਸਿਰਫ਼ ਉਹੀ ਪਹੁੰਚ ਸਕੇਗਾ, ਜਿਸ ਨੇ :—

1. ਆਪਣੀ ਸਿਹਤ ਚੰਗੀ ਰੱਖੀ ਹੈ ।
2. ਆਪਣਾ ਦਿਮਾਗ਼ ਤਕੜਾ ਕੀਤਾ ਹੈ ।
3. ਕੋਈ ਹੁਨਰ ਸਿਖਿਆ ਹੈ ।
4. ਜਿਸ ਨੂੰ ਹੁਨਰ ਦਾ ਫ਼ਖ਼ਰ ਹੈ ।

5. ਜਿਹੜਾ ਆਪਣੇ ਹੁਨਰ ਵਿਚ ਕਮਾਲ ਪ੍ਰਾਪਤ ਕਰਨ ਲਈ ਦਿਨੇ ਰਾਤੀਂ ਜੁਟਿਆ ਰਹਿੰਦਾ ਹੈ।

6. ਜਿਹੜਾ ਆਪਣੇ ਆਲੇ-ਦੁਆਲੇ ਨਾਲ ਇੱਕ-ਸੁਰ ਹੋਣ ਲਈ ਗੁਆਂਢੀਆਂ ਨੂੰ ਸਮਝਣ ਦਾ ਜਤਨ ਕਰਦਾ ਹੈ।

7. ਜਿਹੜਾ ਸ਼ਕਾਇਤਾਂ ਦਿਲ ਵਿਚ ਰੱਖਣ ਦੀ ਥਾਂ, ਆਪਣੇ ਸੰਬੰਧੀ ਆਪਣੇ ਗੁਆਂਢੀਆਂ ਦੀਆਂ ਸ਼ਕਾਇਤਾਂ ਦੂਰ ਕਰਨ ਦੇ ਜਤਨ ਵਿਚ ਰਹਿੰਦਾ ਹੈ।

8. ਜਿਹੜਾ ਆਪਣੀ ਨਾ-ਕਾਮਯਾਬੀ ਤੇ ਨਾ-ਖ਼ੁਸ਼ੀ ਦੀ ਜ਼ਿੰਮੇਵਾਰੀ ਦੂਜੇ ਕਿਸੇ ਨੂੰ ਨਹੀਂ ਦੇਂਦਾ।

ਮੇਰੇ ਕੋਲ ਹਰ ਮਹੀਨੇ ਕਈ ਨੌਜਵਾਨ ਆਉਂਦੇ ਹਨ ਤੇ ਕਈ ਮੈਨੂੰ ਚਿੱਠੀਆਂ ਲਿਖਦੇ ਹਨ। ਉਹਨਾਂ ਦੀ ਸ਼ਕਾਇਤ ਇਹ ਹੁੰਦੀ ਹੈ, ਕਿ ਬਾਵਜੂਦ ਕੰਮ ਕਰਨ ਲਈ ਤਿਆਰ ਹੋਣ ਦੇ, ਉਹਨਾਂ ਨੂੰ ਕੰਮ ਨਹੀਂ ਮਿਲਦਾ। ਉਹ ਪੁੱਛਦੇ ਹਨ ਕਿ ਉਹ ਕੀ ਕਰਨ। ਮੇਰਾ ਉੱਤਰ ਇਹ ਹੈ :

ਜਿਸ ਕੰਮ ਲਈ ਰੁਚੀ ਹੈ, ਉਸ ਕੰਮ ਦੇ ਜਿਹੜੇ ਡੰਡੇ ਉਤੇ ਤੁਹਾਨੂੰ ਥਾਂ ਮਿਲ ਸਕੇ, ਉਥੇ ਖੜੋ ਜਾਓ। ਸਭ ਤੋਂ ਹੇਠਲੇ ਡੰਡੇ ਉਤੇ ਹਰ ਕਿਸੇ ਨੂੰ ਥਾਂ ਮਿਲ ਸਕਦੀ ਹੈ। ਜੇ ਤੁਸੀਂ ਸਟੇਸ਼ਨ ਉਤੇ ਕੁੱਲੀ ਬਣ ਕੇ ਅਸਬਾਬ ਚੁੱਕਣ ਤੋਂ ਸ਼ੁਰੂ ਕਰਦੇ ਹੋ, ਤਾਂ ਏਥੇ ਵੀ ਥਾਂ ਬੜੀ ਮੋਕਲੀ ਹੈ। ਬਹੁਤਾ ਭਾਰ ਚੁੱਕ ਸਕਣ ਲਈ ਤੰਦਰੁਸਤ ਤੇ ਤਾਕਤਵਰ ਬਣੋ। ਆਪਣੇ ਗਾਹਕਾਂ ਨੂੰ ਖ਼ੁਸ਼ ਰਖਣ ਲਈ ਹਸਮੁੱਖ ਬਣੋ, ਕਦੇ ਕਿਸੇ ਗਾਹਕ ਨੂੰ ਧੋਖਾ ਨਾ ਦਿਓ, ਕਿਸੇ ਅਣਜਾਣ ਸਿਆਣ ਕੋਲੋਂ ਅਯੋਗ ਫ਼ਾਇਦਾ ਨਾ ਉਠਾਓ, ਕਦੇ ਲਾਲਚ ਨੰਗਾ ਨਾ ਕਰੋ। ਤੁਸੀਂ ਚਾਰ ਮਹੀਨੇ ਦੇ ਵਿਚ ਹੀ ਕਿਸੇ ਪਾਰਖੂ ਅੱਖ ਨੂੰ ਖਿੱਚ ਲਵੋਗੇ, ਤੇ ਤੁਸੀਂ ਉਪਰਲੇ ਡੰਡੇ ਉਤੇ ਭੇਜ ਦਿੱਤੇ ਜਾਓਗੇ। ਕਈ ਕੱਲੀਆਂ ਨੇ ਆਪਣੀ ਮਿਹਨਤ ਤੇ ਖ਼ੂਬਸੂਰਤ ਸੇਵਾ ਨਾਲ ਅਮੀਰ ਤੇ ਕਦਰਦਾਨ ਮੁਸਾਫ਼ਰਾਂ ਨੂੰ ਮੋਹ ਲਿਆ ਹੈ, ਤੇ ਉਹ ਬੜੇ ਉੱਚੇ ਅਹੁਦਿਆਂ ਉਤੇ ਪਹੁੰਚੇ ਹਨ।

ਜੇ ਤੁਸੀਂ ਝਾੜੂ ਫੇਰ ਰਹੇ ਹੋ, ਤਾਂ ਇਸ ਵਿਚ ਵੀ ਕਮਾਲ ਹਾਸਲ ਕੀਤਾ ਜਾ ਸਕਦਾ ਹੈ। ਜਿਹੜਾ ਕੋਈ ਆਪਣੇ ਕੰਮ ਨੂੰ ਚੰਗੀ ਤਰ੍ਹਾਂ ਕਰਨਾ ਚਾਹੁੰਦਾ ਹੈ, ਉਹ ਆਪਣੇ ਹਥਿਆਰਾਂ ਨੂੰ ਚੰਗੇ ਕਰਨ ਦੀ ਜ਼ਰੂਰ ਸੋਚਦਾ ਰਹਿੰਦਾ ਹੈ। ਜਿੰਨੇ ਚੰਗੇ ਝਾੜੂ ਯੂਰਪ ਵਿਚ ਈਜਾਦ ਹੋਏ ਹਨ, ਚੰਗੇ ਝਾੜੂ ਫੇਰਨ ਵਾਲਿਆਂ ਦੀ ਇੱਛਾ ਦਾ ਨਤੀਜਾ ਹਨ। ਇਹ ਲੋਕ ਝਾੜੂਆਂ ਦੀ ਤੁਫ਼ੈਲ ਲੱਖਪਤੀ ਬਣ ਗਏ ਹਨ।

ਜੇ ਤੁਸੀਂ ਧੋਬੀ, ਨਾਈ, ਹਲਵਾਈ ਜਾਂ ਕਸਾਈ ਹੋ, ਤਾਂ ਵੀ ਜ਼ਿੰਦਗੀ ਵਿਚ ਏਨੀਆਂ ਮਿਸਾਲਾਂ ਤੁਸੀਂ ਲੱਭ ਸਕੋਗੇ ਕਿ ਤੁਹਾਨੂੰ ਕੋਈ ਪੇਸ਼ਾ ਛੋਟਾ ਨਹੀਂ ਜਾਪੇਗਾ। ਯੂਰਪ ਵਿਚ ਜਿੰਨੇ ਕਾਮਯਾਬ ਧੋਬੀਖ਼ਾਨੇ, ਕਸਾਈਖ਼ਾਨੇ, ਸ਼ਿੰਗਾਰ-ਸ਼ਾਲਾਂ ਤੇ ਮਿਠਾਈ-ਭੰਡਾਰ ਹਨ, ਉਹ ਸਾਧਾਰਨ ਧੋਬੀਆਂ, ਕਸਾਈਆਂ, ਨਾਈਆਂ ਤੇ ਹਲਵਾਈਆਂ ਨੇ ਹੀ ਆਰੰਭ ਕੀਤੇ ਸਨ, ਅੱਜ ਉਹ ਕਰੋੜਪਤੀ ਹਨ।

ਗੱਲ ਕੀ, ਆਪਣੇ ਭਾਈਚਾਰੇ ਤੇ ਆਪਣੇ ਕੰਮ ਵਿਚ ਕਸੂਤੇ ਕਦੇ ਨਾ ਰਹੋ। ਸੂਤ ਆਈ ਘਟੀਆ ਤੋਂ ਘਟੀਆ ਚੀਜ਼ ਬਹੁਮੁੱਲੀ ਹੈ, ਪਰ ਕਸੂਤਾ ਹੀਰਾ ਵੀ ਬੇਕਾਰ ਹੈ। ਵਾਧੂ ਨੁੱਕਰਾਂ ਕੱਟੇ ਭੋਰੇ ਬਿਨਾਂ ਕੋਈ ਹੀਰਾ ਕਿਸੇ ਤਾਜ ਦਾ ਸ਼ਿੰਗਾਰ ਨਹੀਂ ਹੋ ਸਕਦਾ।

ਜੇ ਹਰ ਥਾਂ ਤੁਹਾਨੂੰ ਹੀ ਕੋਈ ਮਖ਼ੌਲ ਕਰਦਾ ਹੈ; ਜੇ ਹਰ ਸਮੇਂ ਤੁਹਾਡੇ ਨਾਲ ਹੀ ਕਿਸੇ ਦਾ ਝਗੜਾ ਹੋ ਜਾਂਦਾ ਹੈ; ਜੇ ਸਦਾ ਤੁਹਾਡੀ ਥਾਲੀ ਵਿਚ ਹੀ ਵੰਡਾਵੇ ਖੀਰ ਥੋੜੀ ਪਾਂਦੇ ਹਨ; ਜੇ ਹਰ ਵਾਰੀ ਤੁਹਾਡੇ ਬੱਚੇ ਨਾਲ ਹੀ ਵਿਤਕਰਾ ਕੀਤਾ ਜਾਂਦਾ ਹੈ; ਜੇ ਤੁਹਾਡੇ ਬੱਚੇ ਨਾਲ ਹੀ ਉਸਤਾਦ ਮਾੜਾ ਸਲੂਕ ਕਰਦੇ ਹਨ — ਤਾਂ ਜਦ ਤਕ ਤੁਸੀਂ ਲੋਕਾਂ ਨੂੰ ਕਸੂਰਵਾਰ ਸਮਝ ਕੇ ਸ਼ਕਾਇਤਾਂ ਨਾਲ ਆਫਰੇ ਰਹੋਗੇ, ਤੁਹਾਡੀ ਜ਼ਿੰਦਗੀ ਵਿਚ ਜ਼ਰਾ ਜਿੰਨਾ ਵੀ ਫ਼ਰਕ ਨਹੀਂ ਪਏਗਾ।

ਦੁਨੀਆ ਦਾ ਕਸੂਰ ਨਹੀਂ, ਦੁਨੀਆ ਦੁਨੀਆ ਹੀ ਹੈ। ਇਸ ਦੇ ਅੰਦਰ ਚੰਗਿਆਈ ਤੇ ਬੁਰਿਆਈ ਕੂਲੇ ਪੱਥਰ ਵਿਚ ਲੁਕੀ ਅੱਗ ਵਾਂਗ ਸਦਾ ਹਾਜ਼ਰ ਰਹਿੰਦੀਆਂ ਹਨ। ਜਿਹੜਾ ਕੋਈ ਪੱਥਰ ਉਤੇ ਮਲਕੜੇ ਪੈਰ ਰਖ ਕੇ ਲੰਘ ਜਾਂਦਾ ਹੈ, ਉਸ ਨੂੰ ਪੱਥਰ ਦੀ ਛੁਹ ਸੁਖਾਏਗੀ, ਉਸ ਦੀ ਨਰਮਾਈ ਤੇ ਕੂਲੇਪਣ ਨੂੰ ਕਈ ਵਾਰੀ ਚੁੰਮਣ ਤੇ ਜੀਅ ਕਰ ਆਵੇਗਾ। ਪਰ ਜਿਹੜਾ ਕੋਈ ਠੁਕਰਾ ਕੇ ਲੰਘੇਗਾ, ਉਸ ਨੂੰ ਕੂਲੇ ਸੰਗ-ਮਰਮਰ ਵਿਚੋਂ ਵੀ ਚੰਗਿਆੜੇ ਉਠਦੇ ਦਿੱਸਣਗੇ।

ਜੇ ਤੁਹਾਨੂੰ ਉਪਰ ਦੱਸੀਆਂ ਤਕਲੀਫ਼ਾਂ ਹਨ, ਤਾਂ ਇਲਾਜ ਬਾਹਰੋਂ ਲੱਭਣਾ ਛੱਡ ਦਿਓ — ਨਾ ਕੋਈ ਸਾਲਸ ਲੱਭੋ, ਨਾ ਮੁਨਸਿਫ਼ ਢੂੰਡੋ, ਨਾ ਫ਼ਰਿਆਦੀ ਬਣੋ। ਤੁਹਾਡੀ ਅਹੁਰ ਸਿਰਫ਼ ਇਹੀ ਹੈ, ਕਿ ਤੁਸੀਂ ਕਸੂਤੇ ਹੋ।



# ਮਿੱਤਰ ਬਣੋ

ਭਾਵੇਂ ਤੁਸੀਂ ਅਫ਼ਸਰ ਹੋ ਜਾਂ ਮਾਤਹਿਤ, ਗਾਹਕ ਹੋ ਜਾਂ ਦੁਕਾਨਦਾਰ, ਸ਼ਾਹੂਕਾਰ ਹੋ ਜਾਂ ਕਰਜ਼ਦਾਰ — ਜਿਸ ਕਿਸੇ ਵੀ ਸੂਰਤ ਵਿਚ ਤੁਹਾਡਾ ਵਾਹ ਦੁਨੀਆ ਨਾਲ ਪੈਂਦਾ ਹੈ, ਤੁਸੀਂ ਮਿੱਤਰ ਬਣੋ। ਮਿੱਤਰ ਬਣਨ ਨਾਲ ਹੀ ਮਿੱਤਰ ਬਣਾਏ ਜਾ ਸਕਦੇ ਹਨ, ਤੇ ਮਿੱਤਰਾਂ ਬਿਨਾਂ ਜੀਵਨ ਨਿਰਾ ਫਿੱਕਾ ਹੀ ਨਹੀਂ, ਓੜਕ ਇੱਕ ਅਜ਼ਾਬ ਬਣ ਜਾਂਦਾ ਹੈ, ਤੇ ਦਿਮਾਗ਼ੀ ਬੇ-ਤਰਤੀਬੀ ਪੈਦਾ ਕਰਦਾ ਹੈ। ਲੱਗਪੱਗ ਹਰੇਕ ਬੇ-ਯਾਰ ਆਦਮੀ ਦਾ ਅੰਤ ਪਾਗ਼ਲਪਣ ਹੁੰਦਾ ਹੈ।

ਕਈ ਆਦਮੀਆਂ ਇਸਤ੍ਰੀਆਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਆਪਣੀ ਅਕਲ, ਚਤੁਰਾਈ ਜਾਂ ਯੋਗਤਾ ਦਾ ਭੁਲੇਖਾ ਪੈ ਜਾਂਦਾ ਹੈ। ਉਹਨਾਂ ਦਾ ਯਕੀਨ ਹੋ ਜਾਂਦਾ ਹੈ ਕਿ ਦੂਜੇ ਆਦਮੀ ਉਹਨਾਂ ਦੀ ਪੂਰੀ ਕਦਰ ਨਹੀਂ ਪਾਂਦੇ, ਤੇ ਉਹ ਆਪਣੇ ਦਿਲ ਵਿਚ ਦੂਜਿਆਂ ਬਾਬਤ ਪਹਿਲੋਂ ਇੱਕ ਸ਼ਕਾਇਤ ਜਿਹੀ ਸਾਂਭੀ ਰਖਦੇ ਹਨ ਤੇ ਪਿਛੋਂ ਉਹਨਾਂ ਨੂੰ ਘਿਰਣਾ ਕਰਨ ਲੱਗ ਪੈਂਦੇ ਹਨ।

ਅਸਲੀਅਤ ਇਹ ਨਹੀਂ ਹੁੰਦੀ ਕਿ ਬਹੁਤੇ ਲਾਇਕ ਨੂੰ ਘਟ ਲਾਇਕ ਆਦਮੀਆਂ ਨੇ ਸਮਝਿਆ ਨਹੀਂ; ਸਗੋਂ ਇਹ ਹੁੰਦੀ ਹੈ, ਕਿ ਉਸ ਨੂੰ ਮਿੱਤਰ ਬਣਨ ਦੀ ਜਾਚ ਨਹੀਂ ਆਈ ਹੁੰਦੀ। ਦੁਨੀਆ ਸਿਰਫ਼ ਮਿੱਤਰਾਂ ਦੀ ਕਦਰ ਪਾ ਸਕਦੀ ਹੈ। ਬਾਗ਼ੀਆਂ ਕੋਲੋਂ ਉਹ ਡਰ ਸਕਦੀ ਹੈ, ਮਜਬੂਰਨ ਖ਼ੁਸ਼ਾਮਦ ਕਰ ਸਕਦੀ ਹੈ; ਜੇ ਕਿਸੇ ਗੱਲੇ ਮਜਬੂਰ ਨਾ ਹੋਵੇ ਤਾਂ ਬੇ-ਪਰਵਾਹ ਹੋ ਜਾਂਦੀ ਹੈ। ਉਹਨਾਂ ਵਲ ਅੱਖ ਚੁੱਕ ਕੇ ਤੱਕਦੀ ਤਕ ਨਹੀਂ ਜਿਹੜੇ ਮਿੱਤਰ ਨਹੀਂ ਬਣ ਸਕੇ।

ਮਿੱਤਰ ਕੌਣ ਨਹੀਂ ਬਣ ਸਕਦਾ ? — ਉਹੀ ਜਿਹੜਾ ਹਰ ਗੱਲ, ਹਰ ਕੰਮ, ਹਰ ਮੁਸੀਬਤ, ਹਰ ਖ਼ੁਸ਼ਹਾਲੀ ਵਿਚ ਸਿਰਫ਼ ਆਪਣਾ ਹੀ ਖ਼ਿਆਲ ਰਖਦਾ ਹੈ। ਉਸ ਦੀ ਲਿਆਕਤ ਦਾ ਭੁਲੇਖਾ ਗ਼ਲਤ ਹੁੰਦਾ ਹੈ,' ਸਚਾਈ ਉਸ ਦੀ ਖ਼ੁਦਗ਼ਰਜ਼ੀ ਹੈ। ਉਹ ਸਿਫ਼ਤ ਕਰਾਣੀ ਚਾਹੁੰਦਾ ਹੈ, ਪਰ ਕਰਦਾ ਕਦੇ ਨਹੀਂ; ਉਹ ਖਿਮਾ ਚਾਹੁੰਦਾ ਹੈ, ਪਰ ਕਿਸੇ ਨੂੰ ਖਿਮਾ ਕਰਦਾ ਨਹੀਂ; ਉਹ ਹਰ ਕਿਸੇ ਦੀ ਹਮਦਰਦੀ ਮੰਗਦਾ ਹੈ, ਤੇ ਨਾ ਮਿਲਣ ਉਤੇ ਨਾਰਾਜ਼ ਹੁੰਦਾ ਹੈ, ਏਸੇ ਲਈ ਸਦਾ ਰੁੱਸਿਆ ਰਹਿੰਦਾ ਹੈ, ਪਰ ਕਿਸੇ ਦੂਜੇ ਦੀਆਂ ਮੁਸ਼ਕਲਾਂ ਜਾਂ ਮਜਬੂਰੀਆਂ ਨਾਲ ਹਮਦਰਦੀ ਨਹੀਂ ਰਖਦਾ, ਉਹ ਸਦਾ ਸ਼ਕਾਇਤਾਂ ਨਾਲ ਭਰਿਆ ਰਹਿੰਦਾ ਹੈ। ਏਸ ਲਈ ਉਸ ਦਾ ਚਿਹਰਾ ਕਦੇ ਖ਼ੁਸ਼ ਨਹੀਂ ਹੁੰਦਾ।

ਖ਼ੁਸ਼ੀ, ਬਿਨਾਂ ਮਿੱਤਰਾਂ ਦੇ ਮਿਲ ਨਹੀਂ ਸਕਦੀ। ਜਿਸ ਕਿਸੇ ਨੂੰ ਖੁਸ਼ੀ ਦੀ ਚਾਹ ਹੈ, ਉਹ ਮਿੱਤਰ ਬਣੇ। ਮਿੱਤਰ ਬਣਨ ਲਈ ਵਫ਼ਾਦਾਰੀ ਦੀ ਲੋੜ ਹੈ। ਜਿਹੜਾ ਸਦੀਵੀ ਮਿੱਤਰਤਾਈ ਪੈਦਾ ਨਹੀਂ ਕਰ ਸਕਦਾ, ਉਹ ਜ਼ਰੂਰ ਖ਼ੁਦ-ਗ਼ਰਜ਼ ਹੋਵੇਗਾ। ਉਸ ਦੀ ਮਿੱਤਰਤਾਈ ਗ਼ਰਜ਼ ਦੇ ਪਾਰੇ ਨਾਲ ਉਤਾਂਹ ਹੇਠਾਂਹ ਹੁੰਦੀ ਰਹਿੰਦੀ ਹੈ। ਇਹ ਆਦਮੀ ਕਦੇ ਕੋਈ ਵੱਡੀ ਕਾਮਯਾਬੀ ਪ੍ਰਾਪਤ ਨਹੀਂ ਕਰ ਸਕਦਾ। ਜਿੰਨੇ ਆਦਮੀਆਂ ਨੇ ਦੁਨੀਆ ਵਿਚ ਵੱਡੇ ਕੰਮ ਕੀਤੇ ਹਨ, ਉਹਨਾਂ ਦੇ ਮਿੱਤਰ ਅਣਗਿਣਤ ਹੋਏ ਹਨ। ਮਿੱਤਰਾਂ ਬਿਨਾਂ ਕੋਈ ਵੱਡੀ ਪ੍ਰਾਪਤੀ ਨਹੀਂ ਹੋ ਸਕਦੀ, ਤੇ ਮਿੱਤਰ ਕਦੇ ਆਪੀਂ ਮਿੱਤਰ ਬਣੇ ਬਿਨਾਂ ਨਹੀਂ ਮਿਲ ਸਕਦੇ।

ਅਵੱਲੇ ਆਦਮੀ, ਅਪਹੁੰਚ ਆਦਮੀ, ਰੋਂਦੇ ਆਦਮੀ ਕਦੇ ਵੱਡੇ ਆਗੂ ਨਹੀਂ ਬਣ ਸਕਦੇ। ਇਹ ਖ਼ੁਸ਼-ਨਸੀਬ ਵੀ ਨਹੀਂ ਹੁੰਦੇ। ਇਹ ਆਪਣੀ ਦੁਨੀਆ ਵਿਚ ਹੀ ਰਹਿੰਦੇ ਹਨ, ਤੇ ਇਹ ਦੁਨੀਆ ਦਿਨੋ-ਦਿਨ ਛੋਟੀ ਹੁੰਦੀ ਜਾਂਦੀ ਹੈ। ਇਸ ਦੇ ਵਿਚੋਂ ਅੱਜ ਕੋਈ, ਕੱਲ੍ਹ ਕੋਈ, ਧੀਆਂ ਪੁੱਤਰ, ਭੈਣ ਭਰਾ, ਗੁਆਂਢੀ

ਸਾਥੀ, ਸਭ ਨਿਕਲਦੇ ਜਾਂਦੇ ਹਨ। ਇਕੱਲੀ ਤੇ ਖ਼ਾਲੀ ਦੁਨੀਆ ਦਾ ਵਸਨੀਕ ਓੜਕ ਪਾਗ਼ਲ ਹੋ ਜਾਂਦਾ ਹੈ। ਤੁਸੀਂ ਝਾਤੀ ਮਾਰ ਕੇ ਵੇਖ ਲਵੋ, ਜਿੰਨੇ ਆਦਮੀ ਇਸਤ੍ਰੀਆਂ ਤੁਹਾਡੇ ਜਾਣਨ ਵਿਚ ਪਾਗ਼ਲ ਹੋਏ ਹਨ, ਉਹ ਦੂਜਿਆਂ ਦੀ ਜ਼ਿੰਦਗੀ ਵਿਚ ਬੜੀ ਘਟ ਦਿਲਚਸਪੀ ਲੈਣ ਵਾਲੇ ਹੁੰਦੇ ਹਨ। ਡਾਢਾ ਚੰਗਾ ਮਿੱਤਰ-ਦਿਲ ਵੱਡੀ ਤੋਂ ਵੱਡੀ ਮੁਸੀਬਤ ਵਿਚ ਵੀ ਪਾਗ਼ਲ ਨਹੀਂ ਹੁੰਦਾ। ਮੁਸੀਬਤਾਂ ਸਗੋਂ ਪਕਾਂਦੀਆਂ ਹਨ, ਪਰ ਬੇ-ਯਾਰ ਅਵਸਥਾ ਵਿਚ ਖ਼ਿਲਾਅ ਜਿਹੀ ਪੈਦਾ ਹੋ ਜਾਂਦੀ ਹੈ — ਜਿਸ ਵਿਚ ਦਿਮਾਗ਼ ਹਮੇਸ਼ਾਂ ਦਬਾਅ ਹੇਠਾਂ ਰਹਿੰਦਾ ਹੈ, ਤੇ ਇੱਕ ਦਿਨ ਪਾਟ ਜਾਂਦਾ ਹੈ।

ਜਿਸ ਫ਼ਿਰਕੇ ਜਾਂ ਭਾਈਚਾਰੇ ਵਿਚ ਮੈਂਬਰ ਪਰਸਪਰ ਮਿੱਤਰਤਾ ਰਖਦੇ ਹਨ, ਮਿਲ ਬਹਿੰਦੇ ਹਨ, ਤੇ ਇੱਕ ਦੂਜੇ ਦੇ ਭਾਈਵਾਲ ਬਣਦੇ ਹਨ, ਉਹ ਸਮੁੱਚੇ ਤੌਰ ਉਤੇ ਖ਼ੁਸ਼ਹਾਲ ਵੇਖਿਆ ਜਾਂਦਾ ਹੈ। ਹਿੰਦੁਸਤਾਨ ਦੇ ਪਾਰਸੀਆਂ ਵਿਚ ਇਹ ਸਿਫ਼ਤ ਬੜੀ ਵਿਸ਼ੇਸ਼ਤਾ ਨਾਲ ਵੇਖੀ ਜਾਂਦੀ ਹੈ। ਤੱਦੇ ਇਸ ਛੋਟੀ ਜਿਹੀ ਬਾਹਰੋਂ ਆਈ ਜਮਾਤ ਨੇ ਹਿੰਦੁਸਤਾਨ ਵਿਚ ਆਪਣੇ ਲਈ ਮੋਹਰਲੀ ਕਤਾਰ ਵਿਚ ਥਾਂ ਬਣਾ ਲਈ ਹੈ। ਕੀ ਵਪਾਰ, ਕੀ ਕਾਨੂੰਨ, ਕੀ ਸਰਕਾਰੀ ਸੇਵਾਵਾਂ, ਸਭ ਵਿਚ ਪਾਰਸੀ ਲੋਕ ਅਗਾਂਹ ਹੀ ਰਹੇ ਹਨ।

ਸਰਕਾਰੀ ਦਫ਼ਤਰਾਂ ਵਿਚ, ਲੋਕ-ਸਭਾ ਵਿਚ, ਕਚਹਿਰੀਆਂ ਵਿਚ ਕਾਮਯਾਬੀ ਲਿਆਕਤ ਨਾਲ ਨਹੀਂ ਮਿਲਦੀ, ਬਹੁਤਾ ਹੱਥ ਦੋਸਤੀ ਦਾ ਹੁੰਦਾ ਹੈ। ਕਈ ਅਫ਼ਸਰਾਂ ਦੀਆਂ ਪਤਨੀਆਂ ਬੜੀਆਂ ਖ਼ੁਸ਼-ਮਸਤਕ ਤੇ ਮਹਿਮਾਨ-ਨਿਵਾਜ਼ ਹੁੰਦੀਆਂ ਹਨ। ਇਹੀ ਅਫ਼ਸਰ ਮੁਖੀ ਬਣਦੇ ਹਨ। ਜ਼ਿੰਦਗੀ ਵਿਚ ਤਰੱਕੀ ਦਾ ਸਾਰਾ ਰਿਸ਼ਤਾ ਮਹਿਮਾਨ-ਨਿਵਾਜ਼ੀ ਨਾਲ ਹੈ, ਮਹਿਮਾਨ-ਨਿਵਾਜ਼ ਆਦਮੀ ਛੇਤੀ ਸ਼ੁਹਰਤ ਹਾਸਲ ਕਰ ਲੈਂਦੇ ਹਨ, ਪਰ ਮਹਿਮਾਨ-ਨਿਵਾਜ਼ੀ ਇੱਕ ਨੀਤੀ ਨਹੀਂ ਸਗੋਂ ਆਤਮਕ ਰੁਚੀ ਹੈ, ਕੋਈ ਆਦਮੀ ਇਰਾਦੇ ਨਾਲ ਮਹਿਮਾਨ-ਨਿਵਾਜ਼ ਨਹੀਂ ਬਣ ਸਕਦਾ, ਇਸ ਲਈ ਮਿੱਤਰ-ਸੁਭਾ ਲੋੜੀਂਦਾ ਹੈ।

ਰੋਟਰੀ ਕਲੱਬਾਂ, ਮੇਸਾਨਿਕ ਬਰਾਦਰੀਆਂ ਕਿਉਂ ਕਾਮਯਾਬ ਆਦਮੀਆਂ ਦੀਆਂ ਜਮਾਤਾਂ ਦਿੱਸਦੀਆਂ ਹਨ? ਇਥੋਂ ਤਕ ਕਿ ਅਸੀਂ ਸਮਝਣ ਲੱਗ ਪਏ ਹਾਂ ਕਿ ਸਿਰਫ਼ ਅਮੀਰ ਅਹੁਦੇਦਾਰ ਹੀ ਇਹਨਾਂ ਦੇ ਮੈਂਬਰ ਹੋ ਸਕਦੇ ਹਨ। ਗੱਲ ਅਸਲ ਵਿਚ ਇਹ ਹੈ, ਕਿ ਇਹਨਾਂ ਦੋਹਾਂ ਭਾਈਚਾਰਿਆਂ ਦਾ ਬੁਨਿਆਦੀ ਅਸੂਲ ਮਿੱਤਰਤਾ ਹੈ। "ਫ਼ਰੀ ਮੇਸਨਰੀ" ਨੂੰ ਲੋਕ ਬੜੇ ਅਚੰਭੇ ਨਾਲ ਵਿਚਾਰਦੇ

ਹਨ। ਮੇਸਾਨਿਕ ਲਾਜਾਂ ਨੂੰ ਜਾਦੂ-ਘਰ ਆਖਦੇ ਹਨ, ਪਰ ਇਹਨਾਂ ਵਿਚ ਕੋਈ ਜਾਦੂ ਨਹੀਂ, ਸਿਰਫ਼ ਮਿੱਤਰਤਾ ਹੈ। ਹਰੇਕ ਮੈਂਬਰ ਦੂਜੇ ਦਾ ਮਿੱਤਰ ਬਣਨਾ ਆਪਣਾ ਫ਼ਰਜ਼ ਸਮਝਦਾ ਹੈ। ਪਹਿਲੇ ਵਕਤਾਂ ਵਿਚ ਕੋਈ ਮੇਸਨ ਕਿਸੇ ਦੂਸਰੇ ਮੇਸਨ ਦੇ ਖ਼ਿਲਾਫ਼ ਗਵਾਹੀ ਨਹੀਂ ਸੀ ਦੇਂਦਾ, ਤੇ ਨਾ ਕਿਸੇ ਗੱਲੇ ਉਸ ਦੀ ਵਿਰੋਧਤਾ ਕਰਦਾ ਸੀ।

ਜੇ ਤੁਸੀਂ ਆਪਣੀ ਕਲੱਬ ਨੂੰ ਮੇਸਾਨਿਕ ਲਾਜ ਵਰਗਾ ਕਾਮਯਾਬ ਤੇ ਸ਼ਾਨਦਾਰ ਬਣਾਨਾ ਚਾਹੁੰਦੇ ਹੋ, ਤਾਂ ਅੱਜ ਹੀ ਸਾਰੇ ਮੈਂਬਰ ਮਿੱਤਰਤਾ ਦਾ ਬ੍ਰਤ ਧਾਰਨ ਕਰ ਲੈਣ। ਕੋਈ ਮੈਂਬਰ ਕਿਸੇ ਮੈਂਬਰ ਦਾ ਕਦੇ ਵਿਰੋਧੀ ਨਾ ਹੋਵੇ, ਤੇ ਜਿਥੇ ਵੀ ਸਹਾਇਤਾ ਕੋਈ ਦੇ ਸਕਦਾ ਹੋਵੇ, ਨਾ ਦੇਣ ਦੀ ਸੂਰਤ ਵਿਚ ਦੋਸ਼ੀ ਸਮਝਿਆ ਜਾਏ; ਹਰੇਕ ਮੈਂਬਰ ਦੂਜੇ ਦੇ ਦੁਖ ਸੁਖ ਦਾ ਵਿਚਾਰ ਕਰੇ, ਉਸ ਦਾ ਦੁਸ਼ਮਣ ਬਣ ਸਕਣਾ ਅਣਹੋਣੀ ਗੱਲ ਸਮਝੀ ਜਾਵੇ। ਇਥੋਂ ਤਕ ਦਿਲਾਂ ਵਿਚ ਤਸੱਲੀ ਹੋਵੇ, ਕਿ ਜਿਥੇ ਵੀ ਆਪਣੀ ਕਲੱਬ ਦੇ ਮੈਂਬਰ ਦਾ ਪਤਾ ਲਗੇ, ਫ਼ੌਰਨ ਸਹਾਇਤਾ ਤੇ ਦੋਸਤੀ ਦਾ ਭਰੋਸਾ ਜਾਗ ਪਵੇ।

ਮਿੱਤਰਤਾ ਹੀ ਜ਼ਿੰਦਗੀ ਦੀ ਉਚਾਈ ਦਾ ਨਾਪ ਹੈ। ਮਿੱਤਰ ਬਣਨ ਲਈ ਬੜੀਆਂ ਕੋਮਲ ਸਿਫ਼ਤਾਂ ਚਾਹੀਦੀਆਂ ਹਨ। ਮਿੱਤਰਤਾ ਜ਼ਿੰਦਗੀ ਦਾ ਅਤਿ ਸੁਹਣਾ ਦ੍ਰਿਸ਼ ਹੈ। ਮਿੱਤਰ ਲਈ ਕੁਰਬਾਨ ਹੋ ਜਾਣ ਨਾਲੋਂ ਪ੍ਰੇਰਨਾ-ਭਰੀ, ਮਨ ਸੁਧ ਕਰਨ ਵਾਲੀ ਘਟਨਾ ਘਟ ਹੀ ਕੋਈ ਹੋਰ ਖ਼ਿਆਲ ਕੀਤੀ ਜਾ ਸਕਦੀ ਹੈ।

ਗਾਹਕ ਨੂੰ ਮਿੱਤਰ ਬਣਾਓ, ਮਾਤਹਿਤ ਨੂੰ ਮਿੱਤਰ ਬਣਾਓ, ਗੁਆਂਢੀ ਨੂੰ ਮਿੱਤਰ ਬਣਾਓ। ਜਿਸ ਨਾਲ ਤੁਹਾਡਾ ਵਾਹ ਪੈਂਦਾ ਹੈ, ਜਦ ਤਕ ਤੁਸੀਂ ਉਸ ਨੂੰ ਆਪਣਾ ਮਿੱਤਰ ਬਣਾਨ ਵਿਚ ਕਾਮਯਾਬ ਨਹੀਂ ਹੁੰਦੇ ਤੁਹਾਡਾ ਤੌਖ਼ਲਾ ਦੂਰ ਨਹੀਂ ਹੋਵੇਗਾ। ਸਭ ਡਰ, ਸਭ ਸਹਿਮ, ਸਭ ਝੋਰੇ ਇਸ ਲਈ ਹਨ, ਕਿ ਦੂਜੀ ਧਿਰ ਦੀ ਮਿੱਤਰਤਾ ਦਾ ਯਕੀਨ ਨਹੀਂ ਹੁੰਦਾ। ਮਿੱਤਰਾਂ ਸਾਹਮਣੇ ਸਾਡੀ ਜ਼ਬਾਨ ਵੀ ਸਾਫ਼ ਤੁਰਦੀ ਹੈ, ਸਾਡਾ ਕਦਮ ਵੀ ਤਿੱਖਾ ਪੁਟਿਆ ਜਾਂਦਾ ਹੈ, ਸਾਨੂੰ ਅਕਲਾਂ ਵੀ ਚੰਗੀਆਂ ਸੁੱਝਦੀਆਂ ਹਨ; ਪਰ ਜਿਥੇ ਦੂਜੀ ਧਿਰ ਦੀ ਮਿੱਤਰਤਾ ਦਾ ਸ਼ੱਕ ਹੈ, ਉਥੇ ਹੀ ਸਾਡੀ ਜ਼ਬਾਨ ਥਿੜਕ ਜਾਂਦੀ ਹੈ।

ਤੁਸੀਂ ਕਿਸੇ ਦਫ਼ਤਰ ਵਿਚ ਹੋ, ਜਾਂ ਕਿਸੇ ਕੰਪਨੀ ਵਿਚ ਹੋ, ਜਾਂ ਦੁਕਾਨ ਉਤੇ ਕੰਮ ਕਰਦੇ ਹੋ, ਪਹਿਲਾ ਜਤਨ ਇਹ ਕਰੋ ਕਿ ਆਪਣੇ ਨਾਲ ਕੰਮ ਕਰਨ ਵਾਲਿਆਂ ਨੂੰ ਚੰਗੀ ਤਰ੍ਹਾਂ ਸਮਝੋ ਤੇ ਉਹਨਾਂ ਨਾਲ ਮਿਤਰਾਨਾ ਰਿਸ਼ਤਾ ਪੈਦਾ

ਕਰੋ। ਜਦ ਤਕ ਇਹ ਰਿਸ਼ਤਾ ਪੈਦਾ ਨਹੀਂ ਹੁੰਦਾ, ਤੁਸੀਂ ਸ਼ਾਂਤ ਨਹੀਂ ਰਹਿ ਸਕੋਗੇ, ਤੇ ਸ਼ਾਂਤੀ ਤੁਹਾਡੀ ਯੋਗਤਾ ਲਈ ਬੜੀ ਜ਼ਰੂਰੀ ਹੈ।

ਕਦੇ ਬੇ-ਵਫ਼ਾ ਨਾ ਬਣੋ। ਕਦੇ ਆਪਣੇ ਸਾਥੀ ਨਾਲ ਧੋਖਾ ਨਾ ਕਰੋ, ਕਦੇ ਉਸ ਕੋਲੋਂ ਆਪਣਾ ਮਨ ਛੁਪਾ ਕੇ ਨਾ ਰਖੋ। ਉਸ ਨਾਲ ਤੁਹਾਡਾ ਇਖ਼ਤਿਲਾਫ਼ ਹੋ ਵੀ ਜਾਵੇ ਤਾਂ ਇਸ ਇਖ਼ਤਿਲਾਫ਼ ਦਾ ਉਸ ਨੂੰ ਪਤਾ ਹੋਣਾ ਚਾਹੀਦਾ ਹੈ। ਵਿਚੋਂ ਹੋਰ ਤੇ ਬਾਹਰੋਂ ਹੋਰ ਸਲੂਕ ਕਰਨਾ ਬੇ-ਵਫ਼ਾਈ ਹੈ। ਅਨੇਕਾਂ ਕਾਮਯਾਬੀ ਦੀ ਹੱਦ ਤਕ ਪਹੁੰਚੇ ਕੰਮ ਇੱਕਦਮ ਢਹਿ ਪੈਂਦੇ ਹਨ, ਸਿਰਫ਼ ਇਸ ਲਈ ਕਿ ਕੋਈ ਆਪਣਾ ਸਾਥੀ ਆਪਣਾ ਮਨ ਲੁਕਾ ਕੇ ਰੱਖਦਾ ਰਿਹਾ ਹੈ।

ਬੇ-ਵਫ਼ਾਵਾਂ ਨੂੰ ਦੁਨੀਆ ਕਿਉਂ ਇਸ ਤਰ੍ਹਾਂ ਘਿਰਣਾ ਕਰਦੀ ਹੈ? ਕਿਉਂਕਿ ਉਹ ਕਦੇ ਵੀ ਕਿਸੇ ਨਾਲ ਵਫ਼ਾ ਨਹੀਂ ਕਰ ਸਕਦੇ। ਬੇ-ਵਫ਼ਾਈ ਕੋਈ ਇਤਫ਼ਾਕੀਆ ਜਿਹਾ ਅਉਗੁਣ ਨਹੀਂ, ਇਹ ਆਤਮਕ ਕਮਜ਼ੋਰੀ ਹੈ। ਜਿਹੜਾ ਕੋਈ ਆਪਣੇ ਨੌਕਰ ਜਾਂ ਆਪਣੇ ਪਾਲੇ ਹੋਏ ਕੁੱਤੇ ਨਾਲ ਵੀ ਬੇ-ਵਫ਼ਾਈ ਕਰ ਸਕਦਾ ਹੈ, ਉਹ ਪੱਕ ਜਾਣੋ ਆਪਣੇ ਪਿਤਾ, ਭਰਾ, ਪੁੱਤਰ, ਇਸਤ੍ਰੀ ਨਾਲ ਵੀ ਹਮੇਸ਼ਾਂ ਵਫ਼ਾ ਨਹੀਂ ਕਰ ਸਕਦਾ। ਇਹੀ ਕਾਰਨ ਹੈ ਕਿ ਬੇ-ਵਫ਼ਾ ਨੂੰ ਦੁਨੀਆ ਖਿਮਾ ਨਹੀਂ ਕਰਦੀ। ਦੁਸ਼ਮਣਾਂ ਦਾ ਤਸ਼ੱਦਦ ਵੀ ਖਿਮਾ ਕੀਤਾ ਜਾ ਸਕਦਾ ਹੈ, ਪਰ ਜ਼ਿੰਦਗੀ ਦੀ ਮਿੱਤਰ-ਮਹਿਫ਼ਲ ਵਿਚ ਬੇ-ਵਫ਼ਾ ਦੀ ਕੋਈ ਥਾਂ ਨਹੀਂ।

ਦੋਸਤ ਬਣੋ, ਉਸ ਨਾਲ ਆਪਣੀ ਵਫ਼ਾ ਅਟੱਲ ਰਖੋ ਜਿਸ ਨੂੰ ਦੋਸਤ ਬਣਾ ਲਵੋ, ਉਸ ਕੋਲੋਂ ਨਿਰਾਸ ਹੋਣ ਉਤੇ ਵੀ ਉਸ ਦੇ ਦੁਸ਼ਮਣ ਨਾ ਬਣੋ। ਮੁਲਾਕਾਤ ਦਾ ਰਿਸ਼ਤਾ ਭਾਵੇਂ ਟੁੱਟ ਜਾਏ, ਪਰ ਉਸ ਨਾਲ ਦੁਸ਼ਮਣੀ ਕਰਨਾ ਆਪਣੀ ਆਤਮਾ ਦੀ ਹੱਤਕ ਕਰਨਾ ਖ਼ਿਆਲ ਕਰੋ। ਸਿਰਫ਼ ਉਹੀ ਆਦਮੀ ਕਿਸੇ ਤਿਜਾਰਤ ਜਾਂ ਹੁਨਰ ਵਿਚ ਸਿਖਰ ਕਾਮਯਾਬੀ ਪ੍ਰਾਪਤ ਕਰੇਗਾ, ਜਿਹੜਾ ਆਪਣੇ ਦੋਸਤਾਂ ਨਾਲ ਸੱਚਾ ਰਹਿ ਸਕਦਾ ਹੈ ਤੇ ਦੋਸਤੀ ਦੇ ਕੌਲ ਆਪਣੀ ਜਾਨ ਨਾਲ ਨਿਭਾਣ ਲਈ ਤਿਆਰ ਹੈ। ਕਿਸੇ ਦੀ ਸ਼ਖ਼ਸੀਅਤ ਤੇ ਉਸ ਦੇ ਆਚਾਰ ਦਾ ਨਾਪ ਉਸ ਦੇ ਦੋਸਤਾਂ ਦੀ ਗਿਣਤੀ ਹੈ।

ਆਪਣੇ ਵਪਾਰ ਲਈ, ਆਪਣੇ ਦਫ਼ਤਰ ਦੇ ਪ੍ਰਬੰਧ ਲਈ ਜਦੋਂ ਚੋਣ ਕਰੋ ਤਾਂ ਮਿੱਤਰ-ਸੁਭਾ ਨੂੰ ਚੇਤੇ ਰਖੋ। ਯੋਗਤਾ ਭਾਵੇਂ ਕਿੰਨੀ ਹੋਵੇ, ਜਦ ਤਕ ਮਿੱਤਰ-

ਰੁਚੀਆਂ ਪ੍ਰਤੱਖ ਨਹੀਂ, ਓਦੋਂ ਤਕ ਉਹ ਆਦਮੀ ਤੁਹਾਡਾ ਕੰਮ ਨਹੀਂ ਵਧਾ ਸਕੇਗਾ; ਆਪਣੇ ਕੰਮ ਨਾਲ ਸਰੋਕਾਰ ਰਖਣ ਵਾਲੇ, ਦੂਜਿਆਂ ਨਾਲ ਬਹੁਤ ਘਟ ਬੋਲਣ ਜਾਂ ਬੜੀ ਹੌਲੀ ਬੋਲਣ ਵਾਲੇ, ਮਿਣ ਮਿਣ ਗੱਲਾਂ ਕਰਨ ਵਾਲੇ, ਤੁਹਾਡੇ ਕੰਮ ਵਿਚ ਵਾਧਾ ਨਹੀਂ ਕਰ ਸਕਣਗੇ, ਕਿਉਂਕਿ ਇਹ ਆਪਣੇ ਆਲੇ-ਦੁਆਲੇ ਮਿੱਤਰ-ਮੰਡਲ ਪੈਦਾ ਨਹੀਂ ਕਰ ਸਕਦੇ ।

ਮਿੱਤਰ-ਸੁਭਾ ਦੀ ਕਾਮਯਾਬੀ ਦੀ ਸਭ ਤੋਂ ਚੰਗੀ ਮਿਸਾਲ ਸੰਯੁਕਤ ਅਮਰੀਕੀ ਰਾਜ ਦੀ ਮੈਟਰੋਪਾਲਿਟਨ ਬੀਮਾ ਕੰਪਨੀ ਹੈ । ਇਹ ਕੰਪਨੀ ਦੁਨੀਆ ਦੀ ਸਭ ਤੋਂ ਵੱਡੀ ਵਪਾਰਕ ਸੰਸਥਾ ਹੈ, ਸੰਯੁਕਤ ਅਮਰੀਕੀ ਹਾਜ ਦੇ ਤਕਰੀਬਨ ਹਰ ਪੰਜਵੇਂ ਆਦਮੀ ਦਾ 'ਇਸ ਕੰਪਨੀ ਵਿਚ ਬੀਮਾ ਹੋਇਆ ਹੋਇਆ ਹੈ । ਕਿੰਨੇ ਹੀ ਕਰੋੜ ਆਦਮੀਆਂ ਦਾ ਜੀਵਨ ਇਸ ਕੰਪਨੀ ਦੀ ਹਿਫ਼ਾਜ਼ਤ ਹੇਠਾਂ ਹੈ । ਇਸ ਕੰਪਨੀ ਨੇ ਆਪਣੇ ਆਪ ਨੂੰ ਇੱਕ ਵੱਡਾ ਸਿਹਤ-ਵਿਭਾਗ ਬਣਾ ਲਿਆ ਹੈ । ਇਸ ਕੰਪਨੀ ਨੇ ਸੈਂਕੜੇ ਡਾਕਟਰ, ਨਰਸਾਂ ਤੇ ਮਾਹਿਰ ਆਪਣੀ ਨੌਕਰੀ ਵਿਚ ਰਖੇ ਹੋਏ ਹਨ। ਇਹ ਡਾਕਟਰ ਬੀਮਾ-ਪੱਤਰ ਪ੍ਰਾਪਤਕਾਰਾਂ ਨੂੰ ਅਰੋਗ ਰਹਿਣ ਦੀ ਜਾਚ ਦੱਸਦੇ ਹਨ, ਉਹਨਾਂ ਦਾ ਇਲਾਜ ਕਰਦੇ ਹਨ । ਇਸ ਕੰਪਨੀ ਦੇ ਡਾਕਟਰੀ ਮਹਿਕਮੇ ਨੇ ਆਪਣੇ ਬੀਮਾ-ਪੱਤਰ ਪ੍ਰਾਪਤਕਾਰਾਂ ਦੀ ਔਸਤ ਉਮਰ ਵਿਚ ਚਾਰ ਸਾਲ ਦਾ ਵਾਧਾ ਕਰ ਦਿੱਤਾ ਹੈ । ਮੌਤਾਂ ਘਟਾ ਦਿੱਤੀਆਂ ਹਨ । ਇਸ ਕੰਪਨੀ ਦਾ ਪੜਤਾਲੀਆ ਮਹਿਕਮਾ ਬੀਮਾਰੀਆਂ ਉਤੇ ਖੋਜ ਕਰਦਾ ਹੈ । ਹਾਦਸਿਆਂ ਦੇ ਕਾਰਨ ਢੂੰਡਣ ਲਈ ਵੀ ਕੰਪਨੀ ਨੇ ਮਾਹਿਰ ਰਖੇ ਹੋਏ ਹਨ । ਉਹ ਸਰਕਾਰ ਨੂੰ ਵੀ ਸਲਾਹਾਂ ਦੇਂਦੇ ਹਨ, ਆਵਾਜਾਈ ਨੂੰ ਵੀ ਸੰਭਾਲਣ ਦੀਆਂ ਜਾਚਾਂ ਦੱਸਦੇ ਹਨ, ਤਾਂਕਿ ਹਾਦਸੇ ਘਟ ਹੋਣ ।

ਇਸ ਵੱਡੇ ਸਿਹਤ-ਵਿਭਾਗ ਨੇ ਬੀਮਾ-ਪੱਤਰ ਪ੍ਰਾਪਤਕਾਰਾਂ ਦੀ ਸਿਰਫ਼ ਉਮਰ ਹੀ ਨਹੀਂ ਵਧਾਈ, ਕੰਪਨੀ ਦੇ ਮੁਨਾਫ਼ੇ ਵਿਚ ਵੀ ਕਈ ਕਰੋੜਾਂ ਦਾ ਵਾਧਾ ਕੀਤਾ ਹੈ । ਕਿੰਨੇ ਹੀ ਕਰੋੜ ਆਦਮੀਆਂ ਦੀ ਔਸਤ ਉਮਰ ਜੇ ਚਾਰ ਵਰ੍ਹੇ ਵਧ ਜਾਏ, ਤਾਂ ਬੀਮੇ ਦੀ ਕਰੋੜਾਂ ਹੀ ਰੁਪਏ ਦੀ ਕਿਸ਼ਤ ਕੰਪਨੀ ਨੂੰ ਆਉਂਦੀ ਹੈ ।

ਇਕ ਵਾਰੀ, ਸੰਯੁਕਤ ਅਮਰੀਕੀ ਰਾਜ ਦੇ ਇਕ ਸ਼ਹਿਰ ਵਿਚ ਤਪਦਿਕ ਨਾਲ ਬੜੀਆਂ ਮੌਤਾਂ ਹੁੰਦੀਆਂ ਵੇਖੀਆਂ ਗਈਆਂ । ਇਸ ਕੰਪਨੀ ਨੇ ਆਪਣੇ ਮਾਹਿਰ ਉਥੇ ਘੱਲ ਦਿੱਤੇ । ਇਹਨਾਂ ਡਾਕਟਰਾਂ ਨੇ ਕਈ ਕਾਰਨ ਲੱਭ ਲਏ ਤੇ ਸਰਕਾਰ ਦੀ ਮਦਦ ਨਾਲ ਉਹ ਕਾਰਨ ਦੂਰ ਕਰ ਦਿੱਤੇ । ਉਸ ਦਾ ਨਤੀਜਾ ਇਹ ਹੋਇਆ

ਕਿ ਜਿਥੇ ਇੱਕ ਲੱਖ ਪਿਛੇ 120 ਮੌਤਾਂ ਹਰ ਸਾਲ ਹੁੰਦੀਆਂ ਸਨ, ਓਥੇ ਸਿਰਫ਼ 38 ਰਹਿ ਗਈਆਂ । ਇਹਨਾਂ ਵਿਚ ਕਈ ਲੋਕ ਇਸ ਕੰਪਨੀ ਦੇ ਬੀਮਾ-ਪੱਤਰ ਪ੍ਰਾਪਤਕਾਰ ਹੋਣੇ ਜ਼ਰੂਰੀ ਸਨ, ਕਿਉਂਕਿ ਤਕਰੀਬਨ ਹਰ ਪੰਜਵੇਂ ਅਮਰੀਕਨ ਆਦਮੀ ਦਾ ਇਸ ਕੰਪਨੀ ਵਿਚ ਬੀਮਾ ਹੋਇਆ ਹੋਇਆ ਹੈ ।

ਇਸ ਕੰਪਨੀ ਦਾ ਮੁਖੀ ਵੀ ਅਕਸਰ ਇੱਕ ਬੜੀ ਵੱਡੀ ਉਮਰ ਦੇ ਵਿਅਕਤੀ ਨੂੰ ਬਣਾਇਆ ਜਾਂਦਾ ਹੈ । ਉਹ ਮੁਖੀ ਬੜੀ ਮਿਹਨਤ ਨਾਲ ਕੰਮ ਕਰਦਾ ਹੈ । ਉਸ ਦਾ ਆਦਰਸ਼ ਵੀ ਇਹੀ ਹੁੰਦਾ ਹੈ ਕਿ ਉਹਨੇ ਆਪਣੇ ਬੀਮਾ-ਪੱਤਰ ਪ੍ਰਾਪਤਕਾਰਾਂ ਨੂੰ ਆਪਣੇ ਜਿੰਨੀ ਉਮਰ ਜੀਉ ਸਕਣ ਦੀ ਜਾਚ ਸਿਖਾਣੀ ਹੈ ।

ਇਹ ਹੈ ਮਿੱਤਰਤਾ ਭਰਿਆ ਵਪਾਰ । ਆਪਣੇ ਕਿਸੇ ਕੰਮ ਨੂੰ ਵੀ ਮਿੱਤਰਤਾ ਨਾਲ ਭਰਪੂਰ ਕਰ ਦਿਓ, ਜ਼ਿੰਦਗੀ ਦਾ ਰੰਗ ਬਦਲ ਜਾਏਗਾ । ਆਪਣੇ ਨਾਲ ਇਕਰਾਰ ਕਰੋ, ਬ੍ਰਤ ਧਾਰਨ ਕਰੋ ਕਿ ਤੁਸੀਂ ਕਦੇ ਮਿੱਤਰਤਾ-ਹੀਣ ਸ਼ਬਦ ਮੂੰਹੋਂ ਨਹੀਂ ਕੱਢੋਗੇ । ਆਪਣੇ ਗੁਆਂਢੀ ਬਾਬਤ ਕੋਈ ਗੱਲ ਐਸੀ ਨਾ ਆਖੋ ਜਿਸ ਦੀ ਉਹ ਆਪਣੇ ਮਿੱਤਰ ਕੋਲੋਂ ਆਸ ਨਹੀਂ ਰੱਖ ਸਕਦਾ । ਨਿੰਦਿਆ, ਚੁਗ਼ਲੀ, ਈਰਖਾ ਮਿੱਤਰ-ਖ਼ਸਲਤਾਂ ਨਹੀਂ । ਜਦੋਂ ਵੀ ਇਹਨਾਂ ਵਿਚੋਂ ਕ੍ਰਿਸੇ ਦਾ ਆਪਣੇ ਵਿਚ ਦਖ਼ਲ ਹੁੰਦਾ ਵੇਖੋ ਤਾਂ ਚੌਕਸ ਹੋ ਜਾਓ, ਕਿਉਂਕਿ ਇਹਨਾਂ ਖ਼ਸਲਤਾਂ ਵਾਲਾ ਆਦਮੀ ਕਦੇ ਕਾਮਯਾਬ ਨਹੀਂ ਹੋ ਸਕਦਾ । ਕਾਮਯਾਬੀ ਸਿਰਫ਼ ਮਿੱਤਰ-ਸੁਭਾ ਦੀ ਹੀ ਵਿਸ਼ੇਸ਼ਤਾ ਹੈ । ਜਦੋਂ ਤੁਸੀਂ ਆਪਣੇ ਵਿਚ ਗ਼ੈਰ-ਮਿੱਤਰਾਨਾ ਗੱਲਾਂ ਪੈਦਾ ਹੁੰਦੀਆਂ ਵੇਖੋ, ਝਟ ਪਿਛਾਂਹ ਮੁੜ ਪੈਣ ਦੀ ਧਾਰਨਾ ਧਾਰ ਲਵੋ ।

ਨੁਕਤਾਚੀਨੀ, ਸਲਾਹ-ਮਸ਼ਵਰੇ, ਇਖ਼ਤਿਲਾਫ਼, ਰੋਸ, ਰੰਜ, ਹਰ ਕਾਸੇ ਦੀ ਗੁੰਜਾਇਸ਼ ਹੈ । ਪਰ ਖ਼ੁਫ਼ੀਆ ਗੱਲਾਂ, ਨਿੰਦਿਆ, ਚੁਗ਼ਲੀ ਦੀ ਇਸ ਵਿਚ ਕੋਈ ਥਾਂ ਨਹੀਂ । ਸਿਰਫ਼ ਇਹ ਹੀ ਨਹੀਂ ਕਿ ਤੁਸੀਂ ਚੁਗ਼ਲੀ ਜਾਂ ਨਿੰਦਿਆ ਨਾ ਕਰੋ, ਸਗੋਂ ਨਿੰਦਿਆ ਸੁਣ ਸਕਣਾ ਵੀ ਇੱਕ ਕਮਜ਼ੋਰੀ ਹੈ; ਜਿਹੜੀ ਓੜਕ ਚੁਗ਼ਲ ਤੇ ਨਿੰਦਕ ਬਣਾ ਦੇਂਦੀ ਹੈ ।

ਠੱਠਾ, ਮਸਖ਼ਰੀ, ਮਜ਼ਾਕ, ਹਾਸਾ, ਸਭ ਕੁਝ ਠੀਕ ਹੈ, ਪਰ ਜਿਥੇ ਨਿੰਦਿਆ ਹੈ ਉਥੇ ਦੋਸਤੀ ਨਹੀਂ ਹੋਵੇਗੀ, ਤੇ ਜਿਥੇ ਦੋਸਤੀ ਨਹੀਂ ਉਥੋਂ ਖ਼ੁਸ਼ਹਾਲੀ ਅਵੱਸ਼ ਨੱਸ ਜਾਏਗੀ ।

ਜਿਥੇ ਵੀ ਹੋ, ਜੇਲ੍ਹ ਵਿਚ ਹੋ ਜਾਂ ਆਜ਼ਾਦ ਹੋ, ਸੌਖੇ ਹੋ ਜਾਂ ਔਖੇ, ਅਮੀ

ਹੋ ਜਾਂ ਗ਼ਰੀਬ, ਸਦਾ ਦੋਸਤ ਬਣੇ ਰਹੋ । ਵੱਖ ਹੋਵੋ ਜਾਂ ਇਕੱਠੇ ਰਹੋ, ਸਹਿਮਤ ਹੋਵੋ ਜਾਂ ਭਿੰਨ-ਭੇਦ ਰੱਖੋ, ਇੱਕ ਪਾਰਟੀ ਦੇ ਹੋਵੋ ਜਾਂ ਵੱਖਰੀ ਪਾਰਟੀ ਦੇ, ਪਰ ਦੋਸਤਾਨਾ ਵਤੀਰਾ ਕਦੇ ਨਾ ਛੱਡੋ ।

ਹੋ ਸਕਦਾ ਹੈ, ਆਪਣੀ ਵਰਤਮਾਨ ਹਾਲਤ ਵਿਚ ਅਸੀਂ ਦੁਨੀਆ ਦੀ ਜਾਂ ਆਪਣੇ ਸਾਥੀ ਦੀ ਕੋਈ ਸਹਾਇਤਾ ਨਾ ਕਰ ਸਕੀਏ — ਪਰ ਦੋਸਤੀ ਨਾਲ ਅਸੀਂ ਦੁਨੀਆ ਨੂੰ ਆਪਣੇ ਵਲੋਂ ਬੇਖ਼ਤਰ ਰਹਿਣ ਦੀ ਤਸੱਲੀ ਤਾਂ ਦੇ ਸਕਦੇ ਹਾਂ। ਇਹ ਵੀ ਇੱਕ ਬੜੀ ਭਾਰੀ ਸਹਾਇਤਾ ਹੈ । ਕਿੰਨੇ ਆਦਮੀ ਜ਼ਿੰਦਗੀ ਵਿਚ ਸਿਰਫ਼ ਇਸ ਕਰਕੇ ਅਸਫਲ ਹੋ ਜਾਂਦੇ ਹਨ ਕਿ ਉਹਨਾਂ ਨੂੰ ਕਿਸੇ ਵਲੋਂ ਦੁਸ਼ਮਣੀ ਦੀ ਚਿੰਤਾ ਲੱਗੀ ਰਹਿੰਦੀ ਹੈ ।

ਦੋਸਤ ਬਣ ਕੇ ਦੁਨੀਆ ਦੀ ਇਹ ਚਿੰਤਾ ਹਟਾ ਦਿਓ ।



# .ਖ਼ੁਸ਼-ਰਹਿਣ ਲਈ ਸ੍ਵੈ-ਸਹਾਇਤਾ

ਸਾਡੀ ਖ਼ੁਸ਼ੀ ਨਾ ਸਿਰਫ਼ ਆਪਣੇ ਲਈ ਹੀ ਚੰਗੀ ਚੀਜ਼ ਹੈ, ਦੂਜਿਆਂ ਲਈ ਸਗੋਂ ਚੰਗੇਰੀ ਹੈ। ਦੁਨੀਆ ਦੀਆਂ ਸਾਰੀਆਂ ਮੁਸੀਬਤਾਂ, ਸਾਰੇ ਪਾਪ ਨਾ-ਖ਼ੁਸ਼ ਮਨੁੱਖਾਂ ਦੇ ਰਾਹੀਂ ਹੁੰਦੇ ਹਨ। ਗ਼ਰੀਬੀ ਜਾਂ ਥੁੜ ਵਿਚ ਰਹਿਣਾ ਏਡਾ ਦੁਖਦਾਈ ਨਹੀਂ, ਜੇਡਾ ਨਾ-ਖ਼ੁਸ਼ ਮਨੁੱਖਾਂ ਨਾਲ ਬਹੁਤਾ ਵਾਹ ਪੈਣਾ।

ਨਾ-ਖ਼ੁਸ਼ ਲੋਕ ਗੱਲੇ ਗੱਲੇ ਨਾ-ਖ਼ੁਸ਼ ਹੋ ਜਾਂਦੇ ਹਨ : ਕਿਸੇ ਦੇ ਘਰ ਜਲਸਾ ਹੈ, ਉਸ ਬੁਲਾਇਆ ਨਹੀਂ; ਕੋਈ ਸਨੇਹੀ ਬੀਮਾਰ ਹੋ ਗਿਆ, ਉਸ ਆਪਣੀ ਬੀਮਾਰੀ ਦੀ ਖ਼ਬਰ ਨਹੀਂ ਭੇਜੀ; ਅਸੀਂ ਆਪ ਬੀਮਾਰ ਸਾਂ, ਸਾਡੀ ਖ਼ਬਰ ਲੈਣ ਉਹ ਨਹੀਂ ਆਇਆ; ਸਾਡਾ ਮੁੰਡਾ ਪਾਸ ਹੋਇਆ ਸੀ, ਉਸ ਵਧਾਈ ਨਹੀਂ ਦਿੱਤੀ। (ਭਾਵੇਂ ਨਾ ਪਾਸ ਹੋਣ, ਤੇ ਨਾ ਬੀਮਾਰ ਹੋਣ ਦਾ ਹੀ ਉਸ ਨੂੰ ਪਤਾ ਲੱਗਾ ਹੋਵੇ।)

ਨਾ-ਖ਼ੁਸ਼ ਲੋਕ ਜਦੋਂ ਕਿਤੇ ਬੁਲਾਏ ਜਾਂਦੇ ਹਨ, ਤਾਂ ਵੀ ਉਹ ਨਾ-ਖ਼ੁਸ਼ ਹੀ ਘਰ ਮੁੜਦੇ ਹਨ : ਉਹਨਾਂ ਨੂੰ ਥਾਂ ਪਿੱਛੇ ਜਾਂ ਚਾਹ ਠੰਢੀ ਮਿਲੀ ਹੁੰਦੀ ਹੈ, ਜਾਂ ਮੇਜ਼ਬਾਨ ਦੀ ਬੇ-ਰੁਖ਼ੀ ਚੁੱਭੀ ਹੁੰਦੀ ਹੈ।

ਪਰ ਕਿਸੇ ਨੂੰ ਕੋਈ ਖ਼ੁਸ਼ ਨਹੀਂ ਕਰ ਸਕਦਾ, ਜੇ ਉਹ ਖ਼ੁਸ਼ ਰਹਿਣ ਲਈ ਆਪਣੀ ਸਹਾਇਤਾ ਆਪ ਨਹੀਂ ਕਰਦਾ। ਕਿਸੇ ਨੂੰ ਕੋਈ ਨਾ-ਖ਼ੁਸ਼ ਵੀ ਨਹੀਂ ਕਰ ਸਕਦਾ, ਜੇ ਉਸ ਨੇ ਖ਼ੁਸ਼ ਰਹਿਣਾ ਆਪਣਾ ਫ਼ਰਜ਼ ਸਮਝ ਲਿਆ ਹੋਵੇ। ਖ਼ੁਸ਼ੀ ਸਾਡੇ ਆਪਣੇ ਮਨ ਦੀ ਅਵਸਥਾ ਹੈ। ਨਾ-ਖ਼ੁਸ਼ੀ ਬਾਹਰਲੇ ਵਾਕਿਆਤ ਬਾਬਤ ਸਾਡੀ ਆਪਣੀ ਰਾਏ ਹੈ। ਇਹ ਰਾਏ ਅਸੀਂ ਆਪ ਬਣਾਦੇ ਹਾਂ, ਦੁਨੀਆ ਨਾ ਮਾੜੀ ਨਾ ਚੰਗੀ ਹੈ — ਮਾੜ ਚੰਗ ਸਾਡੀਆਂ ਆਪਣੀਆਂ ਰਾਵਾਂ ਹਨ। ਉਸੇ ਦੁਨੀਆ ਨੂੰ ਇੱਕ ਮਨੁੱਖ ਸ਼ਾਨਦਾਰ ਤੇ ਦੂਜਾ ਭਿਆਨਕ ਸਮਝ ਸਕਦਾ ਹੈ।

ਜਿਸ ਕਿਸੇ ਨੇ ਖ਼ੁਸ਼ ਰਹਿਣ ਦੀ ਜਾਚ ਸਿੱਖਣੀ ਹੈ, ਉਹ ਆਪਣੀ ਪੜਤਾਲ ਕਰੇ। ਗਿਲੇ ਉਲ੍ਹਾਮੇ ਦੇਣੇ ਆਪਣੇ ਨਾਲ ਬੇ-ਇਨਸਾਫ਼ੀ ਸਮਝ ਲਵੇ। ਇਹ ਸਚਾਈ ਮਨ ਵਿਚ ਦ੍ਰਿੜ੍ਹ ਧਾਰ ਲਵੇ ਕਿ ਜਿੰਨੀ ਸਾਡੀ ਕਿਸੇ ਨੂੰ ਲੋੜ ਹੈ, ਓਨਾ ਤਾਂ ਹਰ ਕਿਸੇ ਨੇ ਸਾਨੂੰ ਅਪਣਾਨਾ ਹੈ — ਨਾ ਅਪਣਾਇਆਂ ਉਸ ਦਾ ਆਪਣਾ ਘਾਟਾ ਹੈ — ਸਾਨੂੰ ਕੀ ! ਤੇ ਇਸ ਤੋਂ ਵਧੀਕ ਅਸੀਂ ਕਿਸੇ ਦਾ ਧਿਆਨ ਮੰਗ ਨਹੀਂ ਸਕਦੇ। ਜੇ ਰੁਸੇਵਿਆਂ, ਨਿਹੋਰਿਆਂ ਤੇ ਗਿਲਿਆਂ ਨਾਲ ਅਸਾਂ ਕਿਸੇ ਨੂੰ ਆਪਣੇ ਵਲ ਕੁਝ ਚਿਰ ਲਈ ਖਿੱਚ ਵੀ ਲਿਆ ਤਾਂ ਇਹ ਅੰਤਮ ਤੋੜਮ-ਤੋੜੀ ਦੀ ਬੁਨਿਆਦ ਹੈ, ਤੇ ਇਹ ਇਹੋ ਜਿਹੀ ਟੁੱਟੇਗੀ ਕਿ ਫਿਰ ਜੁੜਨੀ ਨਹੀਂ।

ਤੇ ਨਾਲੇ ਕੀ ਅਸੀਂ ਏਡੇ ਹੀ ਖ਼ਾਲੀ ਹਾਂ ਕਿ ਆਪਣੇ ਆਪ ਨੂੰ ਭਰਨ ਲਈ ਸਾਨੂੰ ਸਦਾ ਹੀ ਕਿਸੇ ਦੀ ਲੋੜ ਪਈ ਰਹੇ ? ਅਸੀਂ ਤਕੜੇ, ਖ਼ੁਦ-ਮੁਖ਼ਤਾਰ ਤੇ ਮੁਫ਼ੀਦ ਬਣਨਾ ਹੀ ਆਪਣਾ ਵਾਸਤਾ ਸਮਝੀਏ। ਜਿਸ ਕਿਸੇ ਨੂੰ ਸਾਡੇ ਕੋਲੋਂ ਸੁਆਦ ਆਉਂਦਾ ਜਾਂ ਜਿਸ ਕਿਸੇ ਦਾ ਸਾਡੇ ਕੋਲੋਂ ਕੰਮ ਸਰਦਾ ਹੈ, ਉਹ ਆਪੇ ਨੇੜੇ ਰਹੇਗਾ। ਜਿਹੜਾ ਨਹੀਂ ਰਹਿੰਦਾ, ਉਹ ਸਮਝੋ ਸਾਡੇ ਆਕਰਸ਼ਣ-ਦਾਇਰੇ ਤੋਂ ਬਾਹਰਲੀ ਚੀਜ਼ ਹੈ। ਜਿੰਨੀ ਕੁ ਸਾਡੀ ਕੋਈ ਗੱਲ ਮੰਨ ਲੈਂਦਾ ਤੇ ਜਿੰਨਾ ਕੁ ਸਾਡਾ ਮਾਣ ਰਖਦਾ ਹੈ, ਓਨਾ ਕੁ ਸਾਡਾ ਹੱਕ ਹੈ; ਉਸ ਤੋਂ ਵਧੀਕ ਸਾਡਾ ਭੁਲੇਖਾ ਸੀ, ਚੰਗਾ ਹੋਇਆ ਜੇ ਲਹਿ ਗਿਆ।

ਬਸ ਇਹੀ ਮੋਟੇ ਦੋ ਗੁਰ ਮਨ ਦੀ ਖ਼ੁਸ਼ੀ ਤੇ ਸਥਿਰਤਾ ਦੇ ਹਨ, ਤੇ ਇਹ ਸਿਰਫ਼ ਆਪਣੀ ਸਹਾਇਤਾ ਨਾਲ ਹੀ ਸਿੱਖੇ ਜਾ ਸਕਦੇ ਹਨ।



# ਅਗਾਂਹ ਤੇ ਉਤਾਂਹ ਤੱਕੋ

ਜਿਹੜੀ ਸਭਿੱਅਤਾ, ਉੱਨਤੀ ਤੇ ਜਿਹੜਾ ਉਜਾਲਾ ਸਾਡੇ ਜ਼ਮਾਨੇ ਵਿਚ ਵੇਖੇ ਜਾ ਰਹੇ ਹਨ, ਇਹ ਉਹਨਾਂ ਸੁਫ਼ਨੇ ਵੇਖਣ ਵਾਲਿਆਂ ਦੀ ਤੁਫ਼ੈਲ ਹਨ, ਜਿਨ੍ਹਾਂ ਸਦਾ ਪਿਛਾਂਹ ਵਲ ਤੱਕਦਿਆਂ ਰਹਿਣੋਂ ਇਨਕਾਰ ਕੀਤਾ। 99 ਫ਼ੀ ਸਦੀ ਮਨੁੱਖ ਇਹ ਸਮਝਦੇ ਹਨ ਕਿ ਉਹਨਾਂ ਦੇ ਬਜ਼ੁਰਗ ਬੜੇ ਸਿਆਣੇ, ਬੜੇ ਤੰਦਰੁਸਤ ਤੇ ਬੜੇ ਨੇਕ ਸਨ। ਪਿਛਲੇ ਲੋਕ ਵੀ ਏਸੇ ਤਰ੍ਹਾਂ ਸਮਝਦੇ ਰਹੇ ਹਨ। ਉਹਦਾ ਕਾਰਨ ਇਹ ਹੈ ਕਿ ਔਸਤ ਮਨੁੱਖ ਦਾ ਦਿਮਾਗ਼ ਬੜਾ ਆਲਸੀ ਹੁੰਦਾ ਹੈ, ਇਹ ਵਾਦੀਆਂ ਵਿਚ ਰਹਿ ਕੇ ਪੈ ਚੁੱਕੇ ਪੂਰਨਿਆਂ ਉਤੇ ਤੁਰਨਾ ਸੁਖਾਲਾ ਸਮਝਦਾ ਹੈ, ਪਰਬਤਾਂ ਦੀਆਂ ਸਿਖਰਾਂ ਵੱਲ ਤੱਕਿਆਂ ਇਹਦਾ ਸਿਰ ਚਕਰਾਂਦਾ ਹੈ। ਪਰ ਜਦੋਂ ਕੋਈ ਦਲੇਰ ਦਿਲ ਪਰਬਤ ਉਤੇ ਚੜ੍ਹ ਕੇ ਪਾਰਲਾ ਦ੍ਰਿਸ਼ ਵੇਖਣਾ ਚਾਹੁੰਦਾ ਹੈ, ਤਾਂ ਔਸਤ ਮਨੁੱਖ ਆਪਣੀ ਬੁਜ਼ਦਿਲੀ ਤੋਂ ਸ਼ਰਮਾਂਦਾ ਹੈ, ਤੇ ਇਸ ਬੁਜ਼ਦਿਲੀ ਨੂੰ ਛੁਪਾਣ ਦੀ ਖ਼ਾਤਰ ਬੀਤੇ ਦੀ ਉਪਮਾ ਕਰਦਾ ਹੈ, ਬਜ਼ੁਰਗਾਂ ਦੇ ਕਾਰਨਾਮਿਆਂ ਨੂੰ ਸਲਾਹੁੰਦਾ ਹੈ, ਤੇ ਨਵੀਆਂ ਲੀਹਾਂ ਤੇ ਸੜਕਾਂ ਦੇ

ਮੁਤਲਾਸ਼ੀਆਂ ਨੂੰ ਬਦਨਾਮ ਕਰਦਾ ਹੈ; ਉਹਨਾਂ ਨੂੰ ਆਪ-ਹੁਦਰੇ ਤੇ ਖ਼ੁਦ-ਪ੍ਰਸਤ ਆਖਦਾ ਹੈ, ਤੇ ਵਸ ਚਲੇ ਤਾਂ ਮਾਰ ਮੁਕਾਂਦਾ ਹੈ।

ਪਰ ਦਲੇਰ ਦਿਲ ਨਵੀਆਂ ਚੋਟੀਆਂ ਉਤੇ ਚੜ੍ਹ ਹੀ ਜਾਂਦੇ ਹਨ, ਉਚੇਰੀਆਂ ਪਧਰਾਈਆਂ ਲੱਭ ਹੀ ਲੈਂਦੇ ਹਨ, ਉਹਨਾਂ ਦੇ ਮਗਰ ਔਸਤ ਮਨੁੱਖ ਵਾਦੀ ਦੀਆਂ ਦਲਦਲਾਂ ਨੂੰ ਛਡ ਕੇ ਉੱਚਾ ਆ ਵੱਸਦਾ ਹੈ। ਕੁਝ ਚਿਰ ਲਈ ਏਥੇ ਫੇਰ ਉੱਨਤੀ ਦਾ ਰੱਥ ਰੁਕ ਜਾਂਦਾ ਹੈ, ਕਿਉਂਕਿ ਔਸਤ ਮਨੁੱਖ ਆਪਣੇ ਬਜ਼ੁਰਗਾਂ ਨਾਲੋਂ ਉੱਚਿਆਂ ਜਾਣ ਨੂੰ ਉਹਨਾਂ ਦੀ ਹੱਤਕ ਸਮਝਦਾ ਹੈ। ਏਸੇ ਤਰ੍ਹਾਂ ਪੜਾਅ ਪੜਾਅ ਕਰਦੇ ਗਿਣਤੀ ਦੇ ਦਲੇਰ ਆਦਮੀ, ਅਣਗਿਣਤ "ਨਾਂਹ — ਨਾਂਹ" ਕਰਦੇ ਤੇ ਮੂੰਹ ਮੀਟ ਮੀਟ ਰੱਖਦੇ ਭਰਾਵਾਂ ਨੂੰ ਸਭਿੱਅਤਾ ਦੀ ਖੀਰ ਬੰਨ੍ਹ ਬੰਨ੍ਹ ਕੇ ਖੁਆਂਦੇ ਆਏ ਹਨ, ਖੁਆਂਦੇ ਰਹਿਣਗੇ।

"ਸਭਿੱਅਤਾ ਉਹ ਅਮਲ ਹੈ ਜਿਦ੍ਹੇ ਨਾਲ ਕੁਦਰਤ ਤੇ ਕੁਦਰਤ ਦੀਆਂ ਤਾਕਤਾਂ ਦੇ ਅਣਬਣੇ ਮਾਦੇ ਵਿਚੋਂ ਮਨੁੱਖ ਦੀ ਤਕਦੀਰ ਸਾਜੀ ਜਾਂਦੀ ਹੈ।"

ਸਾਡੇ ਬਜ਼ੁਰਗ ਕੁਦਰਤ ਨੂੰ ਉਸੇ ਤਰ੍ਹਾਂ ਹੀ ਵਰਤ ਲੈਂਦੇ ਸਨ ਜਿਹੋ ਜਿਹੀ ਇਹ ਲੱਭਦੀ ਸੀ, ਪਰ ਆਉਂਦੀ ਹਰ ਨਸਲ ਕੁਦਰਤ ਨੂੰ ਆਪਣੀ ਇੱਛਾ ਨਾਲ ਮੋੜਦੀ ਤੇ ਵਟਾਂਦੀ ਰਹਿੰਦੀ ਹੈ। ਨਾ ਪਹਿਲਾਂ ਵਰਗੇ ਸਾਡੇ ਘਰ ਹਨ, ਨਾ ਖਾਣਾ, ਨਾ ਪਹਿਨਣਾ, ਨਾ ਰਹਿਣਾ। ਸਾਡੇ ਅਖ਼ਲਾਕ ਵਿਚ ਹਰ ਨਸਲ ਕਈ ਤਰ੍ਹਾਂ ਦੀਆਂ ਬਰੀਕੀਆਂ ਪੈਦਾ ਕਰਦੀ ਹੈ, ਸਾਡਾ ਗਿਆਨ ਵਧ ਰਿਹਾ ਹੈ, ਦੁਨੀਆ ਦੇ ਔਸਤ ਮਨੁੱਖ ਦੀ ਸਿਹਤ ਚੰਗੀ ਹੋ ਗਈ ਹੈ। ਅੱਗੇ ਇੱਕ ਕਹਿਤ-ਸ਼ਾਲੀ, ਇੱਕ ਵਬਾ, ਇੱਕ ਹੜ੍ਹ ਲੱਖਾਂ ਜਾਨਾਂ ਬਰਬਾਦ ਕਰ ਦੇਂਦੇ ਸਨ। ਹਿੰਦੁਸਤਾਨ ਦੇ ਸ਼ਹਿਰਾਂ ਵਿਚ ਵੱਸਣ ਵਾਲਿਆਂ ਦੀ ਸਿਹਤ ਸ਼ਾਇਦ ਖ਼ਰਾਬ ਹੋ ਗਈ ਹੈ, ਪਰ ਬਾਕੀ ਦੁਨੀਆ ਦੇ ਸਭਿੱਅ ਸ਼ਹਿਰਾਂ ਦਾ ਇਹ ਹਾਲ ਨਹੀਂ। ਹਿੰਦੁਸਤਾਨ ਅਜੇ ਦੋਰਾਹੇ ਉਤੇ ਡੱਕੋ-ਡੋਲੇ ਖਾ ਰਿਹਾ ਹੈ, ਇਸ ਨੇ ਅਜੇ ਉੱਨਤੀ ਦਾ ਰਾਹ ਚੁਣਿਆ ਨਹੀਂ, ਇਹ ਜੇ ਇੱਕ ਕਦਮ ਅਗਾਂਹ ਚੁੱਕਦਾ ਵੀ ਹੈ, ਤਾਂ ਇਹਦਾ ਦਿਲ ਅਜੇ ਪੁਰਾਨਤਾ ਵਿਚ ਗੱਡਿਆ ਹੋਇਆ ਹੈ। ਇਹ ਅਜੇ ਵੀ ਅੱਧਨੰਗੇ ਸਾਧੂਆਂ ਦੀਆਂ ਵਿਹਲੀਆਂ ਸਮਾਧੀਆਂ ਨੂੰ ਰੱਬ ਦਾ ਮਿਲਾਪ ਸਮਝਦਾ ਹੈ। ਪਰ ਅੱਜ ਭਾਵੇਂ ਆਬਾਦੀ ਕਈ ਗੁਣਾਂ ਵਧ ਗਈ ਹੈ, ਖ਼ੁਰਾਕ ਦਾ ਜ਼ਖ਼ੀਰਾ ਅਮੁੱਕ ਜਾਪਣ ਲੱਗ ਪਿਆ ਹੈ, ਜਿਸ ਮੁਲਕ ਵਿਚ ਪੰਜ ਸੱਤ ਕਰੋੜ ਆਦਮੀ

ਆਪਸ ਵਿਚ ਲੜ ਝਗੜ ਕੇ ਤੇ ਖੋਹ ਖਿੰਜ ਕੇ ਗੁਜ਼ਾਰਾ ਕਰਦੇ ਸਨ, ਉਥੇ ਅਜ 60 ਕਰੋੜ ਆਦਮੀ ਅਮਨ ਨਾਲ ਰਹਿ ਸਕਦੇ ਹਨ। ਇਹ ਸਭਿੱਅਤਾ ਹੈ, ਤਰਕੀਬ ਤੇ ਪ੍ਰਬੰਧ ਦਾ ਸਿੱਟਾ ਹੈ।

ਪਰ ਲੋਕ ਇਹੀ ਸਮਝਦੇ ਹਨ ਕਿ ਅਸੀਂ ਏਦੂੰ ਅਗਾਂਹ ਨਹੀਂ ਜਾ ਸਕਦੇ। ਇਹ ਭੁੱਲਦੇ ਹਨ। ਸਭਿੱਅਤਾ ਦੇ ਸਮੁੰਦਰ ਦੀ ਤਹਿ ਨੂੰ ਕਦੇ ਕੋਈ ਹੱਥ ਨਹੀਂ ਲਾ ਸਕੇਗਾ, ਨਾ ਉੱਨਤੀ ਦੀ ਐਵਰਿਸਟ ਚੋਟੀ ਉਤੇ ਪੈਰ ਪਾ ਸਕੇਗਾ। ਕਹਿੰਦੇ ਹਨ ਦੁਨੀਆ ਦੀ ਆਬਾਦੀ ਵਧ ਰਹੀ ਹੈ, ਖ਼ੁਰਾਕ ਮੁੱਕ ਜਾਏਗੀ, ਧਰਤੀ ਥੁੜ ਜਾਏਗੀ। ਇਹ ਮਨੁੱਖ ਦੀ ਤੰਗ ਨਜ਼ਰ ਹੈ। ਜ਼ਰਾ ਕੁ ਵਿਚਾਰਣ ਦੀ ਲੋੜ ਹੈ। ਪਿਛਲੇ ਸਾਲਾਂ ਵਿਚ ਕੁਝ ਸਿਆਣਿਆਂ ਨੇ ਬਿਨਾਂ ਧਰਤੀ ਦੇ ਫ਼ਸਲ ਪੈਦਾ ਕਰਨ ਦਾ ਤਜਰਬਾ ਕੀਤਾ ਹੈ। ਪੇਤਲੀਆਂ ਜਹੀਆਂ ਹੌਦੀਆਂ ਵਿਚ ਪੌਦੇ ਦੀ ਖਾਦ ਪਾਣੀ ਵਿਚ ਘੋਲ ਕੇ ਰੱਖ ਦਿੱਤੀ। ਇਹਨਾਂ ਹੌਦੀਆਂ ਉਤੇ ਤਾਰਾਂ ਦਾ ਜਾਲ ਉਣ ਦਿੱਤਾ। ਏਸ ਜਾਲ ਉਤੇ ਘਾਹ-ਫੂਸ ਜਮਾ ਦਿੱਤਾ, ਏਸ ਘਾਹ-ਫੂਸ ਵਿਚ ਟੁਮਾਟਰਾਂ ਤੇ ਆਲੂਆਂ ਦੇ ਬੂਟੇ ਜ਼ਖ਼ੀਰੇ ਦੀ ਪਨੀਰੀ ਵਿਚੋਂ ਪੁੱਟ ਕੇ ਏਸ ਤਰ੍ਹਾਂ ਲਗਾ ਦਿੱਤੇ ਕਿ ਉਹਨਾਂ ਦੀਆਂ ਜੜ੍ਹਾਂ ਘਾਹ-ਫੂਸ ਦੀ ਤਹਿ ਵਿਚੋਂ ਨਿਕਲ ਕੇ ਹੌਦੀ ਦੇ ਪਾਣੀ ਨਾਲ ਛੁਹੰਦੀਆਂ ਹਨ। ਇਹ ਜੜ੍ਹਾਂ ਖ਼ੁਰਾਕ ਉਤਾਂਹ ਖਿੱਚਦੀਆਂ ਹਨ। ਏਸ ਤਰ੍ਹਾਂ ਬਿਨਾਂ ਧਰਤੀਓਂ ਲੱਗੀ ਫ਼ਸਲ ਦੀ ਪੈਦਾਵਾਰ ਤੀਹ ਗੁਣਾਂ ਨਿਕਲੀ ਹੈ। ਜਿਸ ਤੋਂ ਇਹ ਪਰਗਟ ਹੋਇਆ ਕਿ ਜੇ ਧਰਤੀ ਥੁੜ ਗਈ ਤਾਂ ਜਿਥੇ ਤੀਹ ਘੁਮਾਂ ਜ਼ਮੀਨ ਕਾਸ਼ਤ ਕੀਤੀ ਜਾਂਦੀ ਹੈ, ਨਵੇਂ ਤਰੀਕੇ ਨਾਲ ਇੱਕ ਘੁਮਾਂ ਵਿਚੋਂ ਓਨੀ ਪੈਦਾਵਾਰ ਕੱਢ ਲਈ ਜਾਏਗੀ, ਤੇ ਬਾਕੀ 29 ਘੁਮਾਂ ਜ਼ਮੀਨ ਹੋਰ ਕੰਮ ਲਿਆਂਦੀ ਜਾ ਸਕੇਗੀ। ਨਾਲੇ ਹੌਲੀ ਭਾਰੀ ਜ਼ਮੀਨ ਦਾ ਸਵਾਲ ਉੱਡ ਗਿਆ।

ਮਨੁੱਖ ਕੀ ਕੁਝ ਕਰ ਸਕਦਾ ਹੈ, ਇਹਦਾ ਉੱਤਰ ਅੱਜ ਨਹੀਂ ਦਿੱਤਾ ਜਾ ਸਕਦਾ। ਮਨੁੱਖ ਕਿਸੇ ਪਰਮ ਪੁਰਖ ਦਾ ਅੰਗ ਹੈ, ਤੇ ਇਹਦੇ ਤਜਰਬਿਆਂ ਦੀ ਹੱਦ ਉਹ ਪਰਮ ਪੁਰਖ ਆਪ ਹੈ, ਤੇ ਜੇ ਉਹ ਬੇ-ਹੱਦ ਤੇ ਬੇ-ਕਿਨਾਰ ਹੈ, ਤਾਂ ਮਨੁੱਖ ਦੀ ਸਭਿੱਅਤਾ ਦੀ ਵੀ ਹੱਦ ਕੋਈ ਨਹੀਂ। ਸਾਡੀਆਂ ਸ਼ਖ਼ਸੀਅਤਾਂ ਸਮੁੰਦਰ ਦੀਆਂ ਛੱਲਾਂ ਵਾਂਗ ਢਹਿੰਦੀਆਂ ਤੇ ਉਠਦੀਆਂ ਰਹਿੰਦੀਆਂ ਹਨ। ਇਹ ਨਾਸ਼ਵਾਨ ਹਨ, ਪਰ ਮਨੁੱਖਤਾ ਅਮਰ ਹੈ, ਇਹ ਪਰਮ ਪੁਰਖ ਦੇ ਰੂਪ ਦਾ ਸਾਡੀ ਚੇਤਨਤਾ ਉਤੇ ਪੈਂਦਾ ਅਕਸ ਹੈ।

ਸਭਿੱਅਤਾ ਦਾ ਰੱਥ ਅੱਗੇ ਨੂੰ ਦੌੜੀ ਜਾ ਰਿਹਾ ਹੈ। ਅਗਲੀਆਂ ਮੰਜ਼ਲ ਵੱਲ ਨੀਝ ਲਾਣੀ ਚਾਹੀਦੀ ਹੈ, ਅਸੀਂ ਪਿਛਲਿਆਂ ਪੜਾਵਾਂ ਵਲ ਤੱਕਦੇ ਹਾਂ ਤਦੇ ਰੱਥ ਹਚਕੋਲੇ ਖਾਂਦਾ ਤੇ ਟੋਇਆਂ ਵਿਚ ਢਹਿੰਦਾ ਹੈ।

ਅੱਗੇ ਤੱਕੋ, ਉਤਾਂਹ ਤੱਕੋ, ਸੁਫ਼ਨੇ ਵੇਖੋ, ਖੜੋਵੋ ਕਿਤੇ ਨਾ, ਏਸੇ ਵਿਚ ਹੀ ਮੁਕਤੀ ਹੈ।



# ਬ੍ਰਹਮਚਰਯ

ਇਸ ਵਿਸ਼ੇ ਬਾਬਤ ਬੜੇ ਗ਼ਲਤ ਖ਼ਿਆਲ ਪ੍ਰਚਲਤ ਹਨ। ਆਮ ਅਰਥਾਂ ਵਿਚ ਬ੍ਰਹਮਚਾਰੀ ਉਹਨੂੰ ਆਖਿਆ ਜਾਂਦਾ ਹੈ, ਜਿਸ ਦਾ ਕਿਸੇ ਇਸਤ੍ਰੀ ਨਾਲ ਸਰੀਰਕ ਸੰਬੰਧ ਨਾ ਹੋਵੇ। ਪਰ ਮੈਨੂੰ ਜਿੰਨੇ ਵੀ ਬ੍ਰਹਮਚਾਰੀਆਂ ਨਾਲ ਮੁਲਾਕਾਤ ਦਾ ਮੌਕਾ ਮਿਲਿਆ ਹੈ, ਮੈਂ ਉਹਨਾਂ ਦੇ ਚਿਹਰੇ ਉੱਤੇ ਤੇ ਆਤਮਾ ਵਿਚ ਬ੍ਰਹਮਚਰਯ ਦੀ ਰੌਸ਼ਨੀ ਨਹੀਂ ਵੇਖੀ, ਕਿਉਂਕਿ ਇਕ ਵੀ ਬ੍ਰਹਮਚਾਰੀ ਮੈਨੂੰ ਐਸਾ ਨਹੀਂ ਮਿਲਿਆ ਜਿਹੜਾ ਆਪਣੇ ਮਨ ਵਿਚੋਂ ਕਾਮ-ਚੇਸ਼ਟਾ ਕਾਮਯਾਬੀ ਨਾਲ ਕੱਢ ਸਕਿਆ ਹੋਵੇ। ਗ੍ਰਹਿਸਤੀ ਆਦਮੀ ਤੇ ਮੈਂ ਕਈ ਵੇਖੇ ਹਨ ਜਿਨ੍ਹਾਂ ਵਿਚ ਕਾਮ-ਚੇਸ਼ਟਾ ਬਿਲਕੁਲ ਪ੍ਰਤਖ ਨਹੀਂ ਹੁੰਦੀ, ਪਰ ਬ੍ਰਹਮਚਾਰੀ ਲਈ ਇਹ ਬੜੀ ਕਠਨ ਅਵਸਥਾ ਹੈ। ਜਿਸ ਤਰ੍ਹਾਂ ਵਰਤ ਰਖ ਕੇ ਰੋਟੀ ਤੇ ਪਾਣੀ ਦਾ ਖ਼ਿਆਲ ਮਨ ਵਿਚ ਨਾ ਆਉਣ ਦੇਣਾ ਅਸੰਭਵ ਹੈ।

ਮੈਂ ਉਸ ਗ੍ਰਹਿਸਤੀ ਦੇ ਚਿਹਰੇ ਉਤੇ ਬ੍ਰਹਮ-ਚਰਯ ਦੀ ਰੌਣਕ ਵੇਖੀ ਹੈ ਜਿਹੜਾ ਹਮੇਸ਼ਾਂ ਆਪਣੇ ਕੰਮ ਨਾਲ ਭਰਪੂਰ ਰਹਿੰਦਾ ਹੈ, ਤੇ ਉਸ ਦਾ ਆਪਣੀ

ਪਤਨੀ ਨਾਲ ਪਿਆਰ ਵੀ ਹੈ। ਦੋਵੇਂ ਪਤੀ ਪਤਨੀ ਇੱਕੋ ਕੰਮ ਵਿਚ ਜੁੱਟੇ ਹੋਏ ਹਨ। ਕੰਮ ਕਰਦਿਆਂ ਕਰਦਿਆਂ ਕਦੇ ਇੱਕ ਦੂਜੇ ਦੀ ਕਦਰ ਦਾ ਜਜ਼ਬਾ ਉੱਛਲ ਪੈਂਦਾ ਹੈ, ਜਾਂ ਕੰਮ ਦੀ ਥਕਾਵਟ ਇੱਕ ਦੂਜੇ ਦੀ ਗੋਦ ਦੇ ਆਰਾਮ ਵਿਚ ਤਾਜ਼ਾ ਹੋਣਾ ਚਾਹੁੰਦੀ ਹੈ। ਦੋ ਆਤਮਾਵਾਂ ਬਹੁਤ ਨੇੜੇ ਹੋਣ ਦੀ ਖ਼ਾਹਿਸ਼ ਨਾਲ ਖਿੱਚੀਆਂ ਜਾਂਦੀਆਂ ਹਨ। ਉਸ ਵੇਲੇ ਕਾਮ-ਚੇਸ਼ਟਾ ਦਾ ਚਿਤ ਚੇਤਾ ਵੀ ਨਹੀਂ ਹੁੰਦਾ। ਬਰਸਾਤ ਪਿਛੋਂ ਚਮਕੀ ਧੁੱਪ ਦੇ ਨਿੱਘ ਵਿਚੋਂ ਅਚਾਨਕ ਕੋਈ ਚਿੱਟੀ ਜਿਹੀ ਖੁੰਭ ਸਿਰ ਚੁੱਕ ਲੈਂਦੀ ਹੈ। ਇਹ ਮਨੋਰਥ ਨਹੀਂ ਹੁੰਦਾ, ਇੱਕ ਸੁਆਦਲਾ ਜਿਹਾ ਹਾਦਸਾ ਹੁੰਦਾ ਹੈ।

ਉਹ ਗ੍ਰਹਿਸਤੀ ਬ੍ਰਹਮਚਾਰੀ ਹੈ ਜਿਸ ਦੇ ਰੋਜ਼ਾਨਾ ਜੀਵਨ ਵਿਚ ਕਾਮ-ਚੇਸ਼ਟਾ ਕੋਈ ਨਹੀਂ, ਜਿਹੜਾ ਆਪਣੇ ਮਨੋਰਥ ਦੀ ਮੰਜ਼ਲ ਵਲ ਮੂੰਹ ਕਰੀ ਆਪਣੇ ਸਾਥੀ ਨਾਲ ਕੰਮ ਕਰਦਾ ਤੁਰਿਆ ਜਾਂਦਾ ਹੈ, ਜਿਸ ਦਾ ਜੀਵਨ ਏਡਾ ਖ਼ਾਲੀ ਨਹੀਂ ਕਿ ਕਦਮ ਕਦਮ ਉਤੇ ਕਿਸੇ ਓਪਰੀ ਉਕਸਾਹਟ ਨਾਲ ਹੀ ਸੁਰਜੀਤ ਰਖਿਆ ਜਾ ਸਕਦਾ ਹੋਵੇ। ਤੁਸੀਂ ਪੜਤਾਲ ਕਰ ਵੇਖੋ, ਜਿਨ੍ਹਾਂ ਜੋੜਿਆਂ ਦਾ ਮਾਨਸਿਕ ਮੇਲ ਘਟ ਹੁੰਦਾ ਹੈ, ਉਹ ਬਹੁਤੇ ਕਾਮੀ ਹੁੰਦੇ ਹਨ। ਜਿਸ ਜੋੜੇ ਦੀ ਚੰਗੀ ਬਣ ਆਈ ਹੋਵੇ, ਉਹਨਾਂ ਨੂੰ ਕਾਮ-ਤ੍ਰਿਸ਼ਨਾ ਘਟ ਹੁੰਦੀ ਹੈ।

ਕਾਮ-ਸ਼ਕਤੀ ਮਨੁੱਖ ਦਾ ਸੁਨਹਿਰੀ ਖ਼ਜ਼ਾਨਾ ਹੈ। ਜਿਸ ਆਦਮੀ ਨੂੰ ਰੋਜ਼ਾਨਾ ਗੁਜ਼ਾਰੇ ਲਈ ਇਸ ਪੂੰਜੀ ਨੂੰ ਛੇੜਨਾ ਹੀ ਪੈਂਦਾ ਹੈ, ਉਸ ਦਾ ਵਿਹਾਰ ਜ਼ਰੂਰ ਘਾਟੇ ਵਿਚ ਰਿਹਾ ਹੋਵੇਗਾ। ਤੇ ਜਿਹੜਾ ਬ੍ਰਹਮਚਾਰੀ ਕਿਸੇ ਸਮੇਂ ਵੀ ਇਸ ਪੂੰਜੀ ਨੂੰ ਛੇੜਨ ਦੀ ਆਗਿਆ ਨਹੀਂ ਰੱਖਦਾ, ਉਸ ਲਈ ਇਹ ਹੋਈ ਨਾ ਹੋਈ ਇੱਕ ਬਰਾਬਰ ਹੈ।

ਉਹ ਨੌਜਵਾਨ ਜੋੜੇ ਆਪਣੀ ਭਲਾਈ ਤੋਂ ਅਣਜਾਣ ਹਨ ਜਿਹੜੇ ਆਪਣੇ ਰੋਜ਼ਾਨਾ ਜੀਵਨ ਵਿਚੋਂ ਏਨੀ ਖ਼ੁਸ਼ੀ ਨਹੀਂ ਕਮਾ ਸਕਦੇ ਕਿ ਉਹਨਾਂ ਨੂੰ ਆਪਣੇ ਸੁਨਹਿਰੀ ਬੈਂਕ ਵਿਚੋਂ ਵਾਰ ਵਾਰ ਰਕਮਾਂ ਕਢਾਣ ਦੀ ਲੋੜ ਨਾ ਪਵੇ।

ਇਹ ਜਜ਼ਬਾ ਜੀਵਨ ਦੀ ਆਬ ਹੈ। ਸਿਆਣੇ ਲੋਕ ਆਪਣੀ ਕਮਾਈ ਦੀ ਹਰ ਬੱਚਤ ਨੂੰ ਸੋਨੇ ਵਿਚ ਬਦਲ ਕੇ ਔਖੇ ਵੇਲੇ ਜਾਂ ਕਿਸੇ ਵਡੇਰੇ ਕੰਮ ਲਈ ਜਮ੍ਹਾ ਕਰ ਰਖਦੇ ਹਨ। ਮਨੁੱਖ ਦੇ ਸਾਰੇ ਹੋਰ ਜਜ਼ਬੇ ਇਸ ਸ਼ਰੋਮਣੀ ਜਜ਼ਬੇ ਵਿਚ ਵਟਾਏ ਜਾ ਸਕਦੇ ਹਨ। ਜੀਕਰ ਸਾਡੇ ਜਮ੍ਹਾ ਹੋਏ ਸੋਨੇ ਦੀ ਭਾਅ ਸਾਡੇ ਨਕਸ਼ਾਂ ਉਤੇ ਪੈਂਦੀ ਰਹਿੰਦੀ ਹੈ, ਉਕਰ ਹੀ ਕਾਮ-ਜਜ਼ਬੇ ਦੀ

ਸੰਭਾਲ ਸਾਡੀ ਆਤਮਾ ਨੂੰ ਖ਼ੁਸ਼ਨੁਮਾ ਬਣਾਂਦੀ ਜਾਂਦੀ ਹੈ। ਅਮੀਰ ਆਦਮੀ ਦੇ ਨਕਸ਼ ਅਮੀਰ ਹੋ ਜਾਂਦੇ ਹਨ, ਉਸ ਦੀ ਅਦਾਅ ਸੁਖਾਲੀ ਹੋ ਜਾਂਦੀ ਹੈ, ਉਸ ਦੇ ਬੋਲ ਵਿਚ ਵਜ਼ਨ ਹੁੰਦਾ ਹੈ — ਸਿਰਫ਼ ਇਸ ਲਈ ਕਿ ਉਸ ਦੇ ਕੋਲ ਕੋਈ ਪੂੰਜੀ ਹੈ। ਹੂ-ਬਹੂ ਏਸੇ ਤਰ੍ਹਾਂ ਕਾਮ-ਜਜ਼ਬੇ ਦੀ ਬੱਚਤ ਦਾ ਸਾਡੀ ਸ਼ਖ਼ਸੀਅਤ ਉਤੇ ਅਸਰ ਪੈਂਦਾ ਹੈ। ਇਸ ਜਜ਼ਬੇ ਦੀ ਰੋਜ਼ਾਨਾ ਬੱਚਤ ਸਾਡੀ ਸ਼ਖ਼ਸੀਅਤ ਦੇ ਭਿੰਨ ਭਿੰਨ ਬਾਗ਼ਾਂ ਵਿਚ ਰਚ ਜਾਂਦੀ ਹੈ। ਇਸ ਜਜ਼ਬੇ ਨੂੰ ਬੇ-ਪਰਵਾਹੀ ਨਾਲ ਵਰਤਣ ਵਾਲਾ ਆਦਮੀ ਕਦੀ ਸੁਹਣਾ ਤੇ ਵਿਸ਼ਵਾਸ ਭਰਪੂਰ ਨਹੀਂ ਹੋ ਸਕਦਾ।

ਕਈ ਲੋਕ ਜਵਾਨੀ ਵਿਚ ਫ਼ਜ਼ੂਲ-ਖ਼ਰਚੀਆਂ ਇਸ ਖ਼ਿਆਲ ਨਾਲ ਕਰਦੇ ਹਨ, ਕਿ ਉਹਨਾਂ ਦੇ ਸਾਹਮਣੇ ਲੰਮਾ ਭਵਿਖ ਹੁੰਦਾ ਹੈ। ਪਰ ਜਵਾਨੀ ਹੀ ਉਹ ਸਮਾਂ ਹੈ ਜਦੋਂ ਤਾਕਤ ਵਿਚ ਬੱਚਤ ਕੀਤੀ ਜਾ ਸਕਦੀ ਹੈ। ਬੁਢਾਪੇ ਵਿਚ ਆਮਦਨ ਘਟ ਜਾਂਦੀ ਹੈ, ਖ਼ਰਚ ਵਧ ਜਾਂਦੇ ਹਨ। ਓਦੋਂ ਘਰ ਮਸਾਂ ਪੂਰਿਆਂ ਹੋ ਸਕਣਾ ਵੀ ਔਖਾ ਹੈ। ਇਸ ਲਈ ਜਵਾਨੀ ਹੀ ਜੋੜਨ ਦਾ ਸਮਾਂ ਹੈ। ਜਵਾਨੀ ਵਿਚ ਆਪਣੇ ਸੋਨੇ ਤੇ ਕਾਮ ਨੂੰ ਸਾਂਭ ਕੇ ਰੱਖਣਾ ਹੀ ਕਾਮਯਾਬ ਜੀਵਨ ਦੀ ਜਾਚ ਹੈ।

ਮੈਂ ਇਸ ਗੱਲ ਦਾ ਕਾਇਲ ਨਹੀਂ, ਕਿ ਲਿੰਗ-ਸੰਬੰਧ ਦਾ ਮਨੋਰਥ ਸਿਰਫ਼ ਸੰਤਾਨ ਹੈ, ਨਾ ਮੈਂ ਅਟੁੱਟ ਬ੍ਰਹਮਚਰਯ ਦੇ ਬ੍ਰਤ-ਧਾਰਨ ਦੇ ਹੱਕ ਵਿਚ ਹਾਂ। ਜਿਸ ਕੀਮਤੀ ਚੀਜ਼ ਜਾਂ ਜਜ਼ਬੇ ਨੂੰ ਕਦੇ ਵਰਤ ਸਕਣ ਦੀ ਗੁੰਜਾਇਸ਼ ਨਹੀਂ, ਉਹ ਸਾਡੇ ਜੀਵਨ ਦੀ ਦਿਲਚਸਪੀ ਨਹੀਂ ਬਣ ਸਕਦੇ। ਬ੍ਰਤ ਤੇ ਪ੍ਰਣ ਉਸ ਨੂੰ ਸਾਡੇ ਲਈ ਇੱਕ ਬੋਝ ਬਣਾ ਦੇਂਦੇ ਹਨ। ਇਸ ਜਜ਼ਬੇ ਨੂੰ ਕਦੇ ਵੀ, ਕਿਸੇ ਉਮਰ ਵਿਚ ਵੀ, ਇਸ ਤਰ੍ਹਾਂ ਆਪਣੇ ਜੀਵਨ 'ਚੋਂ ਖ਼ਾਰਜ ਨਹੀਂ ਕਰ ਦੇਣਾ ਚਾਹੀਦਾ, ਕਿ ਇਸ ਦੀਆਂ ਮਿਕਨਾਤੀਸੀ ਆਸਾਂ ਦਾ ਸਾਡੀ ਰੂਹ ਉਤੇ ਕੋਈ ਅਸਰ ਹੀ ਨਾ ਰਹੇ। ਗੇਟੇ ਵਰਗਾ ਬੁੱਢਾ ਕਵੀ ਅੱਸੀ ਵਰ੍ਹੇ ਦੀ ਉਮਰ ਵਿਚ ਕਿਸੇ ਜਾਦੂਗਰੀ ਨਾਲ ਜਵਾਨ ਹੋ ਜਾਂਦਾ ਹੈ ਤੇ ਆਪਣੀ ਅਚਰਜ ਕਿਰਤ 'ਫ਼ੌਸਟ' ਦਾ ਨਾਟਕ ਦੁਨੀਆ ਨੂੰ ਦੇਂਦਾ ਹੈ।

ਪਰ ਕੋਈ ਮੂਰਖ ਹੀ ਕਮਾ ਕਮਾ ਕੇ ਇਕੱਠੀਆਂ ਕੀਤੀਆਂ ਮੋਹਰਾਂ ਨਾਲ ਟਾਹਣਾਂ ਖੇਡੇਗਾ, ਜਾਂ ਆਪਣੀਆਂ ਸੁਨਹਿਰੀ ਇੱਟਾਂ ਕੋਲੋਂ ਕਾਗ਼ਜ਼-ਦਾਬ ਦਾ ਕੰਮ ਲਵੇਗਾ। ਇਹ ਕੰਮ ਠੀਕਰਾਂ ਜਾਂ ਵੱਟਿਆਂ ਨਾਲ ਵੀ ਨਿਕਲ ਸਕਦੇ ਹਨ। ਉਹ ਆਦਮੀ ਜਿਹੜਾ ਕਿਤਾਬ ਨਾਲ ਦਿਲ ਨਹੀਂ ਪਰਚਾ ਸਕਦਾ, ਮਾਮੂਲੀ

ਉਦਾਸੀ ਸੈਰ ਨਾਲ ਦੂਰ ਨਹੀਂ ਕਰ ਸਕਦਾ, ਜਿਸ ਦਾ ਕੰਮ ਵਿਚ ਦਿਲ ਨਹੀਂ ਲੱਗਦਾ ਤੇ ਘੜੀ ਮੁੜੀ ਇਸ ਸੁਨਹਿਰੀ ਜਜ਼ਬੇ ਨੂੰ ਹਿਲਾਂਦਾ, ਛੇੜਦਾ, ਤੇ ਖ਼ਰਚ ਕਰਦਾ ਹੈ, ਉਹ ਖ਼ਜ਼ਾਨਾ ਲੁਟਾ ਰਿਹਾ ਹੈ।

ਬ੍ਰਹਮਚਾਰੀਆਂ ਨੂੰ ਇਹ ਜਜ਼ਬਾ ਮਾਰਨਾ ਪੈਂਦਾ ਹੈ। ਇਸੇ ਲਈ ਬਹੁਤਾ ਕਰਕੇ ਉਹਨਾਂ ਦੇ ਨਕਸ਼ ਕਠੋਰ ਹੋ ਜਾਂਦੇ ਹਨ, ਜ਼ਬਾਨ ਵਿਚ ਰਸ ਨਹੀਂ ਰਹਿੰਦਾ, ਅੰਗਾਂ ਵਿਚ ਮੋਟਾਪਾ ਆ ਜਾਂਦਾ ਹੈ।

ਪਰ ਜਿਸ ਨੂੰ ਇਸ ਦੀ ਕਰਾਮਾਤੀ ਸਿਫ਼ਤ ਦਾ ਗਿਆਨ ਹੋ ਗਿਆ ਹੈ, ਉਹ ਇਸ ਜਜ਼ਬੇ ਨੂੰ ਵਧਾਂਦਾ ਤੇ ਕਾਬੂ ਵਿਚ ਰਖ ਕੇ ਪਵਿੱਤਰ ਕਰਦਾ ਹੈ। ਵਧਿਆ, ਨਤਾਰਿਆ ਕਾਮ-ਜਜ਼ਬਾ ਅੱਖਾਂ ਵਿਚ, ਜ਼ਬਾਨ ਵਿਚ, ਰਫ਼ਤਾਰ ਵਿਚ ਰਚ ਜਾਂਦਾ ਹੈ।

ਉਪਰਲੀ ਕਿਸਮ ਦਾ ਬ੍ਰਹਮਚਰਯ ਕਾਮਯਾਬੀ ਨਾਲ ਰੱਖ ਸਕਣ ਦਾ ਇੱਕੋ ਢੰਗ ਹੈ। ਉਹ ਇਹ ਕਿ ਸਾਰਾ ਜੀਵਨ ਕਿਸੇ ਦਿਲਚਸਪ ਕੰਮ ਨਾਲ ਭਰਪੂਰ ਰਹੇ, ਆਪਣਾ ਮਨੋਰਥ ਸਦਾ ਸਾਹਮਣੇ ਰਖੇ, ਸੁਹਣੀ ਸ਼ਖ਼ਸੀਅਤ ਦੀ ਲਾਲਸਾ ਹੋਵੇ, ਤੇ ਹਰ ਕਿਸੇ ਨਾਲ ਫ਼ਰਜ਼ ਪੂਰਾ ਕਰਨ ਦੀ ਜ਼ਬਰਦਸਤ ਉਮੰਗ ਹੋਵੇ। ਖ਼ਾਲੀ ਜੀਵਨ ਵਿਚ ਕਾਮ-ਚੇਸ਼ਟਾ ਆਉਣੋ ਨਹੀਂ ਰਹਿ ਸਕਦੀ। ਖ਼ਾਲੀ ਜੀਵਨ ਹੀ ਸੁਆਦਲੀ ਖ਼ੁਰਾਕ ਮੰਗਦਾ ਹੈ, ਕਿਉਂਕਿ ਉਸ ਨੂੰ ਹੋਰ ਪਾਸਿਓਂ ਪੂਰਾ ਸੁਆਦ ਆਇਆ ਨਹੀਂ ਹੁੰਦਾ, ਤੇ ਸੁਆਦਲੀ ਖ਼ੁਰਾਕ ਕਾਮ-ਜਜ਼ਬੇ ਨੂੰ ਵਧਾਂਦੀ ਤਾਂ ਬਿਲਕੁਲ ਨਹੀਂ ਪਰ ਉਸ ਵਿਚ ਵਾ-ਵਰੋਲੇ ਤੇ ਹੜ੍ਹ ਪੈਦਾ ਜ਼ਰੂਰ ਕਰਦੀ ਹੈ।

ਸੁਆਦੀ ਭੋਜਨਾਂ ਦੇ ਆਸ਼ਕਾਂ ਲਈ ਵੀ ਬ੍ਰਹਮਚਰਯ ਬੜਾ ਔਖਾ ਹੈ। ਜਿਹੜਾ ਸਾਧੂ ਬ੍ਰਹਮਚਾਰੀ ਹੋਣ ਦੀ ਸ਼ੁਹਰਤ ਰਖਦਾ ਹੈ, ਪਰ ਸੁਆਦੀ ਭੋਜਨਾਂ ਲਈ ਰੁਚੀ ਰੱਖਦਾ ਹੈ; ਬਦਾਮ ਖਾਂਦਾ ਤੇ ਸਰਦਾਈਆਂ ਪੀਂਦਾ ਹੈ, ਕੋਈ ਖ਼ਾਸ ਜਿਸਮਾਨੀ ਸੇਵਾ ਸਰੀਰ ਕੋਲੋਂ ਲੈਂਦਾ ਨਹੀਂ, ਉਸ ਨਾਲ ਨਜ਼ਦੀਕੀ ਸੰਬੰਧ ਖ਼ਤਰੇ ਤੋਂ ਖ਼ਾਲੀ ਨਹੀਂ ਸਮਝਣਾ ਚਾਹੀਦਾ।

ਹੋਣਹਾਰ ਬੱਚਿਆਂ ਨੂੰ ਜਵਾਨੀ ਚੜ੍ਹਣ ਤੋਂ ਪਹਿਲਾਂ ਇਸ ਵਿਸ਼ੇ ਸੰਬੰਧੀ ਹੁਸ਼ਿਆਰ ਕਰ ਦੇਣਾ ਚਾਹੀਦਾ ਹੈ। ਉਹਨਾਂ ਨੂੰ ਦ੍ਰਿੜ੍ਹ ਯਕੀਨ ਕਰਾ ਦੇਣਾ ਚਾਹੀਦਾ ਹੈ ਕਿ ਉਹਨਾਂ ਦੇ ਜੀਵਨ ਦੀ ਕਾਮਯਾਬੀ ਜਾਂ ਨਾ-ਕਾਮਯਾਬੀ ਦਾ ਬੜਾ ਦਾਰੋਮਦਾਰ ਇਸ ਜਜ਼ਬੇ ਦੀ ਅਰੋਗਤਾ ਉਤੇ ਹੈ। ਜਿਨ੍ਹਾਂ ਬੱਚਿਆਂ ਨੂੰ

ਜ਼ਿੰਦਗੀ ਦੇ ਮਿੱਠੇ ਤੋਂ ਮਿੱਠੇ ਫਲ ਪ੍ਰਾਪਤ ਕਰਨ ਦੀ ਰੀਝ ਹੈ, ਉਹ ਘਟ ਤੋਂ ਘਟ ਬਾਈ ਵਰ੍ਹੇ ਦੀ ਉਮਰ ਤਕ ਕਿਸੇ ਲਿੰਗ ਤਜਰਬੇ ਦੀ ਕਾਹਲ ਨਾ ਕਰਨ। ਲਿੰਗ ਸੰਬੰਧੀ ਬੇ-ਇਤਲਾਹ ਰਹਿਣਾ ਮਕਸਦ ਨਹੀਂ, ਜੋ ਕੁਝ ਜਾਣਿਆਂ ਜਾ ਸਕਦਾ ਹੈ, ਜਾਣਿਆਂ ਜਾਏ, ਵੇਖਿਆ ਜਾਏ, ਅਨੁਭਵ ਕੀਤਾ ਜਾਏ, ਮਿੱਤਰਤਾਈਆਂ ਅਜ਼ਮਾਈਆਂ ਜਾਣ, ਪਿਆਰ ਅਰਾਧਨਾ ਵੀ ਕੀਤੀ ਜਾਏ — ਪਰ ਆਪਣੇ ਸ੍ਵੈ-ਕਾਬੂ ਨੂੰ ਅਣਟੁੱਟ ਰਖਿਆ ਜਾਏ।

ਇਸ ਜਜ਼ਬੇ ਬਾਬਤ ਹਰੇਕ ਮਰਦ ਇਸਤ੍ਰੀ, ਯੁਵਕ ਯੁਵਤੀ ਨੂੰ ਜਾਣੂ ਹੋਣਾ ਚਾਹੀਦਾ ਹੈ। ਜਾਣੂ ਹੋਏ ਬਿਨਾਂ ਮਜ਼ਬੂਤੀ ਨਹੀਂ ਆ ਸਕਦੀ। ਇਸ ਦੇ ਮਾਨਸਿਕ ਅਮਲ ਤੋਂ ਵਾਕਫ਼ ਹੋਣਾ ਚਾਹੀਦਾ ਹੈ। ਨਾ-ਵਾਕਿਫ਼ ਲੋਕ ਕਾਮ-ਚੇਸ਼ਟਾ ਦੇ ਬਹੁਤੇ ਗ਼ੁਲਾਮ ਹੁੰਦੇ ਹਨ। ਅੱਜਕੱਲ ਅਨੇਕਾਂ ਜਵਾਨ ਕੁੜੀਆਂ ਤੇ ਮੁੰਡਿਆਂ ਨੂੰ ਮੈਂ ਜਾਣਦਾ ਹਾਂ, ਜਿਹੜੇ 25 ਵਰ੍ਹੇ ਦੇ ਹੋ ਗਏ ਹਨ, ਉੱਚੀ ਵਿਦਿਆ ਪਾ ਚੁੱਕੇ ਹਨ, ਤੇ ਬੇਦਾਗ਼ ਪਵਿੱਤਰਤਾ ਦੇ ਮਾਲਕ ਹਨ। ਅਣਜਾਣ ਪੇਂਡੂ ਨੌਜਵਾਨ ਮੁੰਡੇ ਕੁੜੀ ਲਈ ਇਸ ਉਮਰ ਤਕ ਸ੍ਵੈ-ਕਾਬੂ ਰੱਖਣਾ ਮੁਸ਼ਕਲ ਹੈ।

ਬ੍ਰਹਮਚਰਯ ਲਈ ਵੀ ਠੀਕ ਗਿਆਨ ਦੀ ਜ਼ਰੂਰਤ ਹੈ। ਅਨਪੜ੍ਹ ਖ਼ਲਕਤ ਲਈ ਕਾਮ ਹਊਆ ਬਣਿਆ ਹੋਇਆ ਹੈ। ਅਨੇਕਾਂ ਘਰਾਂ ਵਿਚ ਇਸੇ ਦਾ ਫ਼ਸਾਦ ਹੈ, ਜੇਲ੍ਹਖ਼ਾਨਿਆਂ ਵਿਚ ਇਸੇ ਦੇ ਕੈਦੀ ਹਨ। ਇਹ ਕਤਲ ਕਰਾਂਦਾ ਹੈ, ਦੁਸ਼ਮਣ ਬਣਾਂਦਾ ਹੈ।

ਪਰ ਇਹ ਦਿਨੋ-ਦਿਨ ਬੜਾ ਅਸੀਲ ਹੁੰਦਾ ਜਾ ਰਿਹਾ ਹੈ। ਚੰਗੇ ਭਾਈ-ਚਾਰੇ ਵਿਚ ਇਸ ਦੀ ਬਗ਼ਾਵਤ ਬਹੁਤ ਘਟ ਸੁਣੀਂਦੀ ਹੈ।

ਲੋੜ ਚੰਗੇ ਜ਼ਿੰਮੇਵਾਰ ਰਸਿਕ ਭਾਈਚਾਰੇ ਦੀ ਹੈ, ਜਿਸ ਵਿਚ ਆਤਮਕ ਭੁੱਖਾਂ ਲਾਹੁਣ ਦੇ ਵਸੀਲੇ ਪ੍ਰਾਪਤ ਹੋਣ। ਅਣਰੱਜੇ, ਅਣਮੱਲੇ ਦਿਲ ਕਾਮ-ਕਾਂਗਾਂ ਉਤੇ ਰੁੜ੍ਹਦੇ ਦਿੱਸਦੇ ਹਨ।



# ਉਪਜਾਊ ਤੇ ਸੰਭਾਲੂ

ਜ਼ਿੰਦਗੀ ਦੀ ਖ਼ੁਸ਼ੀ ਤੇ ਅਮੀਰੀ ਉਪਜਾਊ ਰੁਚੀਆਂ ਵਿਚੋਂ, ਅਤੇ ਈਰਖਾ ਤੇ ਗ਼ਰੀਬੀ ਸੰਭਾਲੂ ਰੁਚੀਆਂ ਵਿਚੋਂ ਪੈਦਾ ਹੁੰਦੀਆਂ ਹਨ। ਉਪਜਾਊ ਮਨੁੱਖ ਆਪਣੀ ਤਕਦੀਰ ਦੇ ਅੰਦਾਜ਼ੇ ਨਹੀਂ ਲੁਆਂਦੇ, ਕਿਉਂਕਿ ਇਹਨਾਂ ਦੀ ਖ਼ੁਸ਼ੀ ਕਿਸੇ ਮਲਕੀਅਤ ਵਿਚ ਨਹੀਂ ਹੁੰਦੀ। ਬਣਾਨਾ, ਸੁਆਰਨਾ, ਉਸਾਰਨਾ ਹੀ ਇਹਨਾਂ ਦੀ ਧੁਨ ਹੁੰਦੀ ਹੈ। ਇਹ ਧੁਨ ਹਰ ਹਾਲਤ ਵਿਚ, ਹਰ ਥਾਂ, ਹਰ ਸਮੇਂ ਪੂਰੀ ਕੀਤੀ ਜਾ ਸਕਦੀ ਹੈ। ਜਿਥੇ ਵੀ ਕੋਈ ਹੈ, ਉਥੇ ਹੀ ਕੁਝ ਬਣਨ, ਸੌਰਨ ਤੇ ਉਸਰਨ ਵਾਲਾ ਹੋਵੇਗਾ।

ਇਹੋ ਸਬੱਬ ਹੈ ਕਿ ਉਪਜਾਊ ਹਸਤੀਆਂ ਭਾਵੇਂ ਕਾਸੇ ਦੀਆਂ ਵੀ ਮਾਲਕ ਨਾ ਹੋਣ, ਉਹ ਖ਼ੁਸ਼ ਤੇ ਖਿੜੀਆਂ ਰਹਿ ਸਕਦੀਆਂ ਹਨ। ਅਮੀਰ ਉਹਨਾਂ ਦੇ ਸਾਹਮਣੇ ਨਾ-ਚੀਜ਼ ਦਿੱਸਦੇ ਹਨ। ਅਤਿ ਮਹਾਨ ਉਪਜਾਊ ਹਸਤੀਆਂ ਕੋਲ ਆਮ ਤੌਰ ਉਤੇ ਕੋਈ ਨਿੱਜੀ ਜਾਇਦਾਦ ਨਹੀਂ ਹੁੰਦੀ, ਪਰ ਇਹ ਕਰੋੜਾਂ ਦਿਲਾਂ ਉਤੇ ਹਕੂਮਤ ਕਰਦੇ ਹਨ। ਸਾਂਭਣ ਵਾਲੇ ਆਦਮੀ ਕਰੋੜਾਂ ਅਰਬਾਂ ਰੁਪਈਏ ਆਪਣੇ ਖ਼ਜ਼ਾਨਿਆਂ

ਵਿਚ ਭਰ ਲੈਂਦੇ ਹਨ, ਪਰ ਉਹ ਇਹਨਾਂ ਦੇ ਸਾਹਮਣੇ ਲਾ-ਜਵਾਬ ਦਿੱਸਦੇ ਹਨ। ਕਰੋੜਪਤੀ, ਰਾਜੇ, ਸ਼ਾਹ, ਸ਼ਹਿਨਸ਼ਾਹ ਇਹਨਾਂ ਜਿੰਨੀ ਤਾਕਤ ਪੈਦਾ ਨਹੀਂ ਕਰ ਸਕਦੇ।

ਸੰਭਾਲੂ ਰੁਚੀਆਂ ਵਾਲੇ ਸਾਂਭ ਸੰਭਾਲੇ ਵਿਚ ਆਪਣੀ ਸ਼ਕਤੀ ਦਾ ਬਹੁਤਾ ਭਾਗ ਖ਼ਰਚ ਕਰ ਦੇਂਦੇ ਹਨ। ਉਹ ਪਤਨੀ ਜਿਹੜੀ ਆਪਣੇ ਲਈ ਕੁਝ ਵਖਰਾ ਜੋੜ ਰਹੀ ਹੈ, ਉਹ ਓਨਾ ਹੀ ਆਪਣੇ ਪਤੀ ਕੋਲੋਂ ਵਖਰਾ ਹੋ ਰਹੀ ਹੈ।

ਜ਼ਿੰਦਗੀ ਦੀ ਜਿਹੜੀ ਚੰਗਿਆਈ ਸਾਡੇ ਵਿਚ ਹੈ, ਉਹੋ ਬ੍ਰਹਮੰਡ ਦੀ ਅੰਦਰਲੀ ਜੋਤ ਦਾ ਭਾਗ ਹੈ। ਇਹ ਕਿਤੇ ਵੀ ਕੁਝ ਸਾਂਭ ਕੇ ਨਹੀਂ ਰਖਦੀ; ਹਰ ਸਾਂਭੀ ਚੀਜ਼ ਨੂੰ ਸਿੱਲ੍ਹ, ਗਰਮੀ, ਕੀੜਿਆਂ, ਬਾਦਸ਼ਾਂ, ਹਵਾਵਾਂ ਦੇ ਜ਼ਰੀਏ ਇਹ ਮੁੜ ਆਪਣੀ ਰਵਾਨੀ ਵਿਚ ਲਿਆਉਣ ਦੇ ਜਤਨ ਵਿਚ ਰਹਿੰਦੀ ਹੈ; ਖ਼ਜ਼ਾਨੇ ਖਲਾਰਦੀ, ਜ਼ਖ਼ੀਰੇ ਲੁਟਾਂਦੀ, ਤੇ ਭੰਡਾਰੇ ਵੰਡਦੀ ਰਹਿੰਦੀ ਹੈ। ਸੂਰਜ, ਚੰਨ, ਸਿਤਾਰੇ, ਪਸ਼ੂ, ਪੰਛੀ ਕੁਝ ਵੀ ਨਹੀਂ ਜੋੜਦੇ, ਉਹਨਾਂ ਦੇ ਘਣਛਤੇ ਹਰ ਘੜੀ ਚੋਏ ਤੇ ਚੁਰਾਏ ਜਾਂਦੇ ਹਨ।

ਪੰਛੀ ਖ਼ੁਸ਼ ਹਨ, ਜੰਗਲਾਂ ਦੇ ਜਾਨਵਰ ਖ਼ੁਸ਼ ਹਨ, ਸਮੁੰਦਰਾਂ ਦੇ ਮੱਛ ਕੱਛ ਖ਼ੁਸ਼ ਹਨ, ਦਰਖ਼ਤ ਖ਼ੁਸ਼ ਹਨ — ਪਰ ਦੁਨੀਆ ਉਤੇ ਇਕੱਲਾ ਆਦਮੀ ਹੀ ਸੋਗੀ ਹੈ। ਪਸ਼ੂ ਪੰਛੀ, ਮੱਛ ਕੱਛ ਇਕ ਦੂਜੇ ਨੂੰ ਖਾਂਦੇ ਵੀ ਹਨ — ਆਦਮੀ ਨੂੰ ਆਦਮੀ ਕੋਲੋਂ ਇਹ ਡਰ ਨਾ ਹੁੰਦਿਆਂ ਹੋਇਆਂ ਵੀ ਆਦਮੀ ਸਾਰੇ ਆਲਮ ਉਤੇ ਨਾ-ਖ਼ੁਸ਼ ਹੈ; ਇਸ ਦੀਆਂ ਧਰਮ-ਪੁਸਤਕਾਂ ਵੀ ਜ਼ਿੰਦਗੀ ਨੂੰ ਦੁਖਾਂ ਦਾ ਘਰ ਤੇ ਬਲਦੀ ਅੱਗ ਆਖਦੀਆਂ ਹਨ।

ਇਸ ਤੋਂ ਛੁਟ ਸਾਰਾ ਬ੍ਰਹਮੰਡ ਬੇ-ਪਰਵਾਹ ਤੇ ਪ੍ਰਸੰਨ ਜਾਪਦਾ ਹੈ। ਕਿਸੇ ਹੋਰ ਨੂੰ ਮੌਤ ਭਿਆਨਕ ਨਹੀਂ ਲੱਗਦੀ। ਕੋਈ ਹੋਰ ਮੌਤ ਕੋਲੋਂ ਬਚਣ ਲਈ ਲੁੱਕਦਾ ਨਹੀਂ ਫਿਰਦਾ, ਨਾ ਤਰਲੇ ਲੈਂਦਾ ਹੈ। ਕਿਸੇ ਹੋਰ ਨੇ ਜ਼ਿੰਦਗੀ ਨੂੰ ਇਹੋ ਜਿਹਾ ਜੱਫਾ ਨਹੀਂ ਮਾਰਿਆ ਕਿ ਅਮਰਤਾ ਤੋਂ ਉਰ੍ਹਾਂ ਉਸ ਦੀ ਤਸੱਲੀ ਹੀ ਨਾ ਹੁੰਦੀ ਹੋਵੇ।

ਪਰ ਮਨੁੱਖ ਨੂੰ ਦੁਖੀ ਹੋਣ ਦੀ ਮਜਬੂਰੀ ਕਿਹੜੀ ਹੈ? — ਇਸ ਦੀਆਂ ਸੰਭਾਲੂ ਰੁਚੀਆਂ। ਇਸ ਨੂੰ ਕੁਦਰਤ ਨੇ ਆਪਣੀ ਕਾਰਜਸ਼ਾਲਾ ਵਿਚ ਲਾਇਆ ਹੈ, ਹੱਥਲੇ ਕੰਮ ਦਾ ਵਾਧਾ ਇਸ ਦੀ ਹੋਣੀ ਹੈ; ਪਰ ਇਹ ਖੋਹ, ਚੁਰਾ ਕੇ ਵੱਖਰੀਆਂ ਹੋਣੀਆਂ ਵਿਚ ਫੱਸ ਜਾਂਦਾ ਹੈ। ਕੰਮ ਤੋਂ ਉਪਰਾਮ ਹੋ ਜਾਂਦਾ ਹੈ,

ਆਪਣੀ ਨਿਵੇਕਲੀ ਮਲਕੀਅਤ ਵਿਚ ਖਚਿਤ ਹੋ ਜਾਂਦਾ ਹੈ : ਮੇਰੀ ਸੰਤਾਨ, ਮੇਰਾ ਘਰ, ਮੇਰਾ ਬਾਗ਼, ਮੇਰੀ ਸ਼ੁਹਰਤ — ਇਸ ਦੀਆਂ ਚਿੰਤਾਵਾਂ ਹੋ ਜਾਂਦੀਆਂ ਹਨ । ਇਹਨਾਂ ਚਿੰਤਾਵਾਂ ਦੀ ਚਿਖ਼ਾ ਉਤੇ ਇਸ ਦੀ ਉਪਜਾਊ ਸ਼ਕਤੀ ਧੁਖ਼ਦੀ ਰਹਿੰਦੀ ਹੈ, ਤੇ ਇਹ ਸ੍ਰਿਸ਼ਟੀ ਦਾ ਖ਼ੁਸ਼ ਹਿੱਸਾ ਨਹੀਂ ਬਣ ਸਕਦਾ । ਖ਼ੁਸ਼ ਰਹਿਣ ਲਈ ਚਿੜੀਆਂ ਤੋਤਿਆਂ ਕੋਲੋਂ ਭੇਤ ਪੁੱਛਣ ਦੀ ਲੋੜ ਹੈ — ਇਹ ਕਿਸ ਤਰ੍ਹਾਂ ਇੱਲਾਂ ਉਕਾਬਾਂ ਦੀ ਦੁਨੀਆ ਵਿਚ ਚਹਿ-ਚਹਿ ਕਰਦੇ ਫੁਦਕਦੇ ਫਿਰਦੇ ਹਨ ? ਇਹ ਕਿਉਂ ਬੀਮਾਰ ਨਹੀਂ ਦਿਸਦੇ ? ਇਹਨਾਂ ਦੀਆਂ ਲਾਸ਼ਾਂ ਕਿਉਂ ਹਵਾ ਗੰਦੀ ਨਹੀਂ ਕਰਦੀਆਂ ?

ਦੁਨੀਆ ਇੱਕ ਰਚਨਾ ਹੈ । ਇਥੇ ਰਚਣ ਵਾਲੇ ਹੀ ਪ੍ਰਸੰਨ ਰਹਿ ਸਕਦੇ ਹਨ । ਇਹ ਕੋਈ ਖ਼ਜ਼ਾਨਾ ਨਹੀਂ ਜੋ ਸਾਂਭਿਆ ਜਾ ਸਕੇ, ਇਹ ਸਦੀਵੀ ਭੰਨ-ਘੜ ਹੈ । ਭੰਨਣਾ ਤੇ ਘੜਨਾ ਹੀ ਸਦੀਵੀ ਰਚਨਾਂ ਹੈ । ਵਟਾਂਦਰਾ ਹੀ ਪ੍ਰਸੰਨਤਾ ਹੈ । ਜਦੋਂ ਬੇ-ਰੋਗ ਹੁੰਦਿਆਂ ਵੀ ਜਾਨ ਵਿਚ ਜਾਨ ਨਾ ਫਿਰਦੀ ਹੋਵੇ, ਹਵਾ-ਪਾਣੀ ਦੇ ਵਟਾਂਦਰੇ ਦੀ ਸਿਫ਼ਾਰਸ਼ ਕੀਤੀ ਜਾਂਦੀ ਹੈ । ਜਦੋਂ ਐਵੇਂ ਚਿੱਤ ਨਾ ਲੱਗਦਾ ਹੋਵੇ, ਤਾਂ ਸਿਆਣੇ ਸਿਫ਼ਾਰਸ਼ ਕਰਦੇ ਹਨ ਕਿ ਨਹਾ ਧੋ ਕੇ ਕਪੜੇ ਨਵੇਂ ਪਾਏ ਜਾਣ, ਕਿਸੇ ਐਸੇ ਦੋਸਤ ਦੇ ਘਰ ਜਾਇਆ ਜਾਏ ਜਿਹੜਾ ਸਾਨੂੰ ਰੋਜ਼ ਨਹੀਂ ਮਿਲਦਾ ।

ਇਹ ਉਦਾਸੀ ਸਿਰਫ਼ ਸਦੀਵੀ ਵਟਾਂਦਰੇ ਦੀ ਖੋਹ ਹੈ । ਤੁਹਾਡੀ ਅੰਦਰਲੀ ਕਲਾ ਰੋਜ਼ਾਨਾ "ਨਵੀਂ ਥੀਣਾ" ਚਾਹੁੰਦੀ ਹੈ । ਤੁਸੀਂ ਸੰਭਾਲਿਆਂ ਵਿਚ ਰੁਝ ਗਏ ਹੋ, ਤੁਹਾਡੀ ਤਬੀਅਤ ਦਾ ਅਕੇਵਾਂ ਕੁਦਰਤ ਦੀ ਤਾੜਨਾ ਹੈ । ਈਰਖਾ, ਦੁਸ਼ਮਣੀ, ਚੋਰਾਂ ਦੇ ਡਰਾਵੇ, ਡਾਕੂਆਂ ਦੇ ਸਹਿਮ, ਸੰਭਾਲੂ ਰੁਚੀਆਂ ਦੀ ਖ਼ੁਦਕੁਸ਼ੀ ਤੋਂ ਜਾਣੂ ਕਰਨ ਦੇ ਉਪਰਾਲੇ ਹਨ ।

ਮਾਲੀ ਖ਼ੁਸ਼ ਹੈ, ਮੋਚੀ ਖ਼ੁਸ਼ ਹੈ, ਤਰਖਾਣ ਖ਼ੁਸ਼ ਹੈ, ਲੁਹਾਰ ਖੁਸ਼ ਹੈ — ਭਾਵੇਂ ਇਹਨਾਂ ਦੀ ਕੋਈ ਜਾਇਦਾਦ ਨਹੀਂ, ਪਰ ਨਾ ਬਾਗ਼ ਦਾ ਮਾਲਕ ਖ਼ੁਸ਼ ਹੈ ਤੇ ਨਾ ਕਾਰਜਸ਼ਾਲਾ ਦਾ ।

ਜੋ ਕੁਝ ਬਣਾ ਸਕਦੇ ਹੋ, ਬਣਾਂਦੇ ਜਾਓ । ਬਣਾਨ ਦੀਆਂ ਜਾਚਾਂ ਸਿੱਖੋ, ਜਿਸ ਵੀ ਹੁਨਰ ਲਈ ਸਮਾ ਕੱਢ ਸਕੋ ਉਸ ਨੂੰ ਸਿੱਖੋ, ਜੋ ਸੰਵਾਰ ਸਕਦੇ ਹੋ ਉਸ ਨੂੰ ਸੰਵਾਰੋ; ਜੋੜਨਾ ਸਾਂਭਣਾ ਉਪਜਾਊ ਸ਼ਕਤੀ ਦੇ ਮੱਠੇ ਹੋ ਜਾਣ ਦੀਆਂ ਨਿਸ਼ਾਨੀਆਂ ਹਨ । ਬੁੱਢੇ ਲੋਕਾਂ ਨੂੰ ਏਸੇ ਲਈ ਧਨ ਨਾਲ ਪਿਆਰ ਹੋ ਜਾਂਦਾ ਹੈ,

ਉਹ ਸਮਝਦੇ ਹਨ ਹੁਣ ਉਹ ਹੋਰ ਧਨ ਨਹੀਂ ਬਣਾ ਸਕਦੇ। ਜਵਾਨੀ ਦਲੇਰ ਹੁੰਦੀ ਹੈ, ਜਵਾਨ ਲਈ ਕੰਜੂਸ ਹੋਣਾ ਬਦਸੂਰਤੀ ਹੈ।

ਜਦੋਂ ਕਦੇ ਜੋੜਨ ਦਾ ਲਾਲਚ ਆਪਣੇ ਵਿਚ ਵੇਖੋ, ਬੁਢਾਪੇ ਦੀ ਨਿਸ਼ਾਨੀ ਸਮਝੋ। ਜੇ ਸਦਾ-ਜਵਾਨੀ ਤੁਹਾਡੀ ਰੀਝ ਹੈ, ਤਾਂ ਸਦਾ ਉਪਜਾਊ ਬਣੇ ਰਹੋ। ਬੱਚਿਆਂ ਲਈ ਜਾਇਦਾਦਾਂ ਇਕੱਠੀਆਂ ਕਰਨ ਦਾ ਖ਼ਿਆਲ ਛੱਡ ਦਿਓ, ਇਹ ਉਹਨਾਂ ਉਤੇ ਉਪਕਾਰ ਨਹੀਂ, ਇਹ ਤੁਹਾਡੀ ਆਪਣੀ ਘਟਦੀ ਰਚਨਾ-ਸ਼ਕਤੀ ਦਾ ਇਕਬਾਲ ਹੈ।

ਦੁਨੀਆਂ ਦੀਆਂ ਵੱਡੀਆਂ ਹਸਤੀਆਂ ਸੰਭਾਲੂ ਨਹੀਂ ਹੋਈਆਂ। ਬੁਧ, ਮਸੀਹ ਮੁਹੰਮਦ, ਨਾਨਕ ਪਹਿਲੀ ਸ਼੍ਰੇਣੀ ਦੇ ਉਪਜਾਊ ਮਨੁੱਖਾਂ ਵਿਚੋਂ ਹਨ।

ਉਪਜਾਊ ਦਾ ਚਿਹਰਾ ਸਾਰੀ ਦੁਨੀਆ ਜੇਡਾ ਕੁਸ਼ਾਦਾ, ਤੇ ਸਾਂਭੂ ਦਾ ਚਿਹਰਾ ਮੀਟੀ ਮੁੱਠ ਵਾਂਗ ਸੁਕੜਿਆ ਜਾਪਦਾ ਹੈ।

ਉਪਜਾਣਾ ਰੱਬੀ ਸਿਫ਼ਤ ਹੈ, ਸਾਂਭਣਾ ਹੀਣਤਾ ਦੀ ਚੇਤਾਵਨੀ ਹੈ।



# ਅਲੌਕਿਕ ਸ਼ਕਤੀ ਦਾ ਸਦੀਵੀ ਸਾਗਰ

ਇੱਕ ਪਾਸੇ, ਮਨੁੱਖ ਨੂੰ ਰੱਬ ਦੀ ਕਿਰਤ ਮੰਨ ਕੇ ਉਸ ਦਾ ਰੱਬ ਨਾਲ ਪੁੱਤਰ ਜਾਂ ਬੰਦੇ ਦਾ ਰਿਸ਼ਤਾ ਦੱਸਿਆ ਜਾਂਦਾ ਹੈ, ਤੇ ਇਸ ਰਿਸ਼ਤੇ ਨੂੰ ਚੰਗੀ ਤਰ੍ਹਾਂ ਨਿਭਾਣ ਦੇ ਵਿਸ਼ੇ ਉਤੇ ਹਜ਼ਾਰਾਂ ਗ੍ਰੰਥ ਲਿਖੇ ਗਏ ਹਨ, ਸੈਂਕੜੇ ਫ਼ਿਰਕੇ ਤੇ ਮਜ਼੍ਹਬ ਚਲਾਏ ਗਏ ਹਨ।

ਦੂਜੇ ਪਾਸੇ, ਰੱਬ ਤੇ ਬੰਦੇ ਦੀ ਤਕਦੀਰ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਵੇਖ ਕੇ ਸ਼ਾਕੀ ਹੋਣ ਵਾਲੇ ਸਿਫ਼ਾਰਸ਼ ਕਰਦੇ ਹਨ ਕਿ ਇਸ ਮਾਮਲੇ ਨੂੰ ਸੋਚ ਵਿਚ ਹੀ ਨਾ ਲਿਆਂਦਾ ਜਾਏ, ਸਿਰਫ਼ ਆਪਣੇ ਆਲੇ-ਦੁਆਲੇ ਨਾਲ ਇਕਸੁਰਤਾ ਪੈਦਾ ਕਰ ਕੇ ਜ਼ਿੰਦਗੀ ਨੂੰ ਸਾਰਥਕ ਤੇ ਪ੍ਰਸੰਨ ਬਣਾਨਾ ਹੀ ਜੀਵਨ ਦਾ ਕਾਫ਼ੀ ਉੱਚਾ ਮਨੋਰਥ ਸਮਝਿਆ ਜਾਏ।

ਰੱਬ ਤੇ ਬੰਦੇ ਦੀ ਤਕਦੀਰ ਵਿਚ ਫ਼ਰਕ ਤੋਂ ਉਹਨਾਂ ਦਾ ਭਾਵ ਇਹ ਹੈ, ਕਿ ਜੇ ਰੱਬ ਸਚਿਦਾਨੰਦ ਹੈ, ਤਾਂ ਬੰਦਾ ਆਮ ਤੌਰ ਉਤੇ ਚਿੰਤਾ ਦੀ ਚਿਤਾ ਵੇਖਿਆ ਜਾਂਦਾ ਹੈ; ਰੱਬ ਸਰਬ-ਸਮਰਥ ਤੇ ਭਰਪੂਰ ਹੈ, ਬੰਦਾ ਕਮਜ਼ੋਰ ਤੇ ਮੁਥਾਜ ਹੈ । ਪੁੱਤਰ ਤੇ ਪਿਤਾ

ਵਿਚ ਸਿਰਫ਼ ਕੱਦ, ਕਾਮਤ, ਬਜ਼ੁਰਗੀ, ਦੂਜੇ ਸ਼ਬਦਾਂ ਵਿਚ ਸਿਰਫ਼ ਨਾਪ ਤੋਲ ਦਾ ਫ਼ਰਕ ਹੋ ਸਕਦਾ ਹੈ, ਜ਼ਾਤ ਤੇ ਸ਼ਿਫ਼ਤਾਂ ਬਿਲਕੁਲ ਭਿੰਨ ਨਹੀਂ ਹੋ ਸਕਦੀਆਂ।

ਇਹ ਠੀਕ ਹੈ ਕਿ ਇਸ ਦ੍ਰਿਸ਼ਟੀਕੋਣ ਵਾਲੇ ਬਹੁਤੇ ਗੋਰਖ-ਧੰਦਿਆਂ ਵਿਚ ਨਹੀਂ ਫਸਦੇ, ਤੇ ਮੁਕਾਬਲਤਨ ਆਪਣੇ ਆਲੇ-ਦੁਆਲੇ ਨਾਲ ਦੂਜਿਆਂ ਨਾਲੋਂ ਚੰਗੇਰੀ ਇੱਕ-ਸੁਰਤਾ ਪੈਦਾ ਕਰ ਲੈਂਦੇ ਹਨ।

ਪਰ ਮਨੁੱਖ ਦਾ ਅਲੌਕਿਕ ਸ਼ਕਤੀ ਨਾਲ ਕੋਈ ਡੂੰਘਾ ਰਿਸ਼ਤਾ ਜ਼ਰੂਰ ਹੈ, ਜਿਹੜਾ ਉਸ ਨੂੰ ਇਸ ਵਿਸ਼ੇ ਉਤੇ ਲੰਮੀ ਚੁੱਪ ਨਹੀਂ ਧਾਰਨ ਦੇਂਦਾ। ਜਦੋਂ ਵੀ ਤੁਸੀਂ ਆਪਣਾ ਹੱਥਲਾ ਸਵਾਲ ਹੱਲ ਕਰ ਲਵੋ ਤਾਂ ਕੋਈ ਨਵਾਂ ਸਵਾਲ ਸਾਹਮਣੇ ਆ ਖਲੋਂਦਾ ਹੈ।

ਜਿੰਨੇ ਸੱਜਣ ਮੈਨੂੰ ਮਿਲਣ ਆਉਂਦੇ ਹਨ, ਉਹਨਾਂ ਵਿਚੋਂ 25 ਫ਼ੀ ਸਦੀ ਜ਼ਰੂਰ ਮੈਨੂੰ ਇਸ ਵਿਸ਼ੇ ਉਤੇ ਸਵਾਲ ਕਰਦੇ ਹਨ, ਤੇ ਜਿੰਨੀਆਂ ਚਿੱਠੀਆਂ ਮੈਨੂੰ ਆਉਂਦੀਆਂ ਹਨ, ਉਹਨਾਂ ਵਿਚੋਂ ਵੀ 25 ਫ਼ੀ ਸਦੀ ਪੁਛਾਂ ਕਿਸੇ ਨਾ ਕਿਸੇ ਸ਼ਕਲ ਵਿਚ ਏਸੇ ਸਵਾਲ ਬਾਰੇ ਹੁੰਦੀਆਂ ਹਨ।

ਮੈਨੂੰ ਪਤਾ ਨਹੀਂ ਕਿ ਰੋਜ਼ਾਨਾ ਮੁਲਾਕਾਤਾਂ ਦੇ ਥਕੇਵੇਂ ਵਿਚ ਮੈਂ ਇਸ ਪ੍ਰਸ਼ਨ ਦਾ ਕੋਈ ਤਸੱਲੀਦਾਇਕ ਉੱਤਰ ਦੇ ਸਕਦਾ ਹਾਂ ਜਾਂ ਨਹੀਂ। ਜ਼ਰੂਰ ਕਈ ਸੱਜਣਾਂ ਨੂੰ ਬਿਲਕੁਲ ਤਸੱਲੀ ਨਹੀਂ ਹੁੰਦੀ ਹੋਣੀ, ਪਰ ਮੇਰਾ ਆਪਣਾ ਵਿਸ਼ਵਾਸ ਦਿਨੋ-ਦਿਨ ਇਸ ਸਵਾਲ ਬਾਰੇ ਬੜਾ ਸਾਫ਼ ਹੁੰਦਾ ਜਾ ਰਿਹਾ ਹੈ, ਭਾਵੇਂ ਲਫ਼ਜ਼ਾਂ ਰਾਹੀਂ ਬਿਆਨ ਕਰਨ ਵਿਚ ਮੈਂ ਕਾਮਯਾਬ ਨਾ ਵੀ ਹੁੰਦਾ ਹੋਵਾਂ।

ਮੈਂ ਮਨੁੱਖ ਨੂੰ ਰੱਬ ਦੀ ਕਿਰਤ ਖ਼ਿਆਲ ਕਰਨ ਵਿਚ ਸਫਲ ਨਹੀਂ ਹੋ ਸਕਿਆ। ਮੈਨੂੰ ਜਾਪਦਾ ਹੈ ਕਿ ਇਹ ਬ੍ਰਹਮੰਡ ਅਲੌਕਿਕ ਸ਼ਕਤੀ ਦਾ ਇੱਕ ਸਦੀਵੀ ਸਾਗਰ ਹੈ। ਇਸ ਸ਼ਕਤੀ-ਸਾਗਰ ਵਿਚੋਂ ਅਣਗਿਣਤ ਸ਼ਾਖ਼ਾਂ ਬਾਹਰ ਨਿਕਲਦੀਆਂ ਹਨ, ਜੀਕਰ ਕਿਸੇ ਮਹਾਨ ਝੀਲ ਦੇ ਉਛਾਲੇ ਵਿਚੋਂ ਨਦੀਆਂ।

ਨਦੀਆਂ ਝੀਲ ਨਹੀਂ ਹੁੰਦੀਆਂ ਪਰ ਉਹਨਾਂ ਵਿਚ ਝੀਲ ਦਾ ਹੀ ਪਾਣੀ ਹੁੰਦਾ ਹੈ। ਦੋਹਾਂ ਪਾਣੀਆਂ ਦੇ ਨਾਪ ਤੋਲ ਵਿਚ ਫ਼ਰਕ ਹੁੰਦਾ ਹੈ, ਪਰ ਇਹਨਾਂ ਦੀਆਂ ਮੂਲ ਸਿਫ਼ਤਾਂ ਇੱਕੋ ਹੁੰਦੀਆਂ ਹਨ।

ਹਰੇਕ ਜੀਵ, ਮਨੁੱਖ, ਜਾਂ ਮਾਦੇ ਦਾ ਕੋਈ ਟੁੱਕੜਾ ਸਦੀਵੀ ਸ਼ਕਤੀ-ਸਾਗਰ ਦੀ ਇੱਕ ਸ਼ਾਖ਼ ਹੈ। ਇਸ ਟੁੱਕੜੇ ਵਿਚ ਉਸ ਮੂਲ-ਸ਼ਕਤੀ ਦੀ ਨਿੱਕੀ ਜਾਂ ਮੋਟੀ ਲਹਿਰ ਹੈ। ਤੇ ਇਸ ਸਾਰੇ ਸਾਗਰ ਦਾ ਜੀਵਨ ਇੱਕੋ ਤੇ ਸਮੁੱਚਾ ਹੈ।

ਜਿਹੜੇ ਪਰਸਪਰ ਇਖ਼ਤਿਲਾਫ਼ ਸਾਨੂੰ ਵਿਖਾਈ ਦੇਂਦੇ ਹਨ, ਉਹ ਬੁਨਿਆਦੀ ਨਹੀਂ। ਉਹ ਇਸ ਤਰ੍ਹਾਂ ਹਨ ਜਿਸ ਤਰ੍ਹਾਂ ਇੱਕ ਮਨੁੱਖ ਦੇ ਹੱਥ ਨੂੰ ਕੋਈ ਮੈਲੀ, ਕੌੜੀ ਜਾਂ ਵਿਪ੍ਰੀਤ ਚੀਜ਼ ਲੱਗ ਜਾਏ ਤਾਂ ਉਹ ਮਨੁੱਖ ਉਸ ਹੱਥ ਨੂੰ ਆਪਣੇ ਮੂੰਹ ਨਾਲ ਨਹੀਂ ਲਾਂਦਾ, ਕੋਸ਼ਸ਼ ਕਰਦਾ ਹੈ ਕਿ ਉਸ ਵਿਪ੍ਰੀਤ ਚੀਜ਼ ਨੂੰ ਲਾਹ ਕੇ ਹੱਥ ਸਾਫ਼ ਕਰ ਲਏ। ਆਪਣਾ ਹੱਥ ਵੀ ਕੁਝ ਸਮੇਂ ਲਈ ਗ਼ੈਰ ਵਾਂਗ ਸਮਝਿਆ ਜਾਂਦਾ ਹੈ।

ਇਸੇ ਤਰ੍ਹਾਂ ਜ਼ਿੰਦਗੀ ਵਿਚ ਕਈ ਚੀਜ਼ਾਂ ਤੇ ਕਈ ਮਨੁੱਖ ਹਨ ਜਿਨ੍ਹਾਂ ਦੀ ਬਿਰਤੀ ਸਾਡੇ ਨਾਲ ਨਹੀਂ ਮਿਲਦੀ, ਉਹਨਾਂ ਨਾਲ ਅਸੀਂ ਬਹੁਤਾ ਮੇਲ-ਜੋਲ ਪੈਦਾ ਨਹੀਂ ਕਰ ਸਕਦੇ, ਪਰ ਜਿਸ ਤਰ੍ਹਾਂ ਵਿਪ੍ਰੀਤ ਚੀਜ਼ ਨਾਲ ਛੁਹ ਰਖਣ ਵਾਲਾ ਹੱਥ ਸਾਡੇ ਜਿਸਮ ਦਾ ਅੰਗ ਹੁੰਦਿਆਂ ਹੋਇਆਂ ਵੀ ਕੁਝ ਚਿਰ ਸਾਡੀ ਜੀਵਨ-ਵਿਉਂਤ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਦਾ, ਇਸੇ ਤਰ੍ਹਾਂ ਅਸੀਂ ਦੁਨੀਆ ਦੀਆਂ ਕਈ ਚੀਜ਼ਾਂ ਤੇ ਕਈ ਵਿਅਕਤੀਆਂ ਨਾਲ ਸਾਂਝੀਵਾਲਤਾ ਮਹਿਸੂਸ ਨਹੀਂ ਕਰਦੇ। ਇਹ ਕੋਈ ਮਾੜੀ ਅਵਸਥਾ ਨਹੀਂ, ਤਾਂ ਜੇ ਸਾਨੂੰ ਉਹਨਾਂ ਨਾਲ ਕੋਈ ਦੁਸ਼ਮਣੀ ਨਾ ਹੋਵੇ; ਜੀਕਰ ਸਾਨੂੰ ਆਪਣੇ ਉਸ ਹੱਥ ਨਾਲ ਨਹੀਂ, ਜਿਸ ਨੂੰ ਅਸੀਂ ਕੁਝ ਚਿਰ ਲਈ ਕਿਸੇ ਆਪਣੀ ਚੰਗੀ ਚੀਜ਼ ਨਾਲ ਛੁਹਣ ਦੀ ਆਗਿਆ ਨਹੀਂ ਦੇਂਦੇ।

ਸਾਡੇ ਇਖ਼ਤਿਲਾਫ਼ ਬੁਨਿਆਦੀ ਨਹੀਂ, ਸਿਰਫ਼ ਭਿੰਨ ਭਿੰਨ ਸੁਭਾਵਾਂ ਦੀਆਂ ਭਿੰਨ ਭਿੰਨ ਰੁਚੀਆਂ ਹਨ। ਜੇ ਇਹ ਇਖ਼ਤਿਲਾਫ਼ ਦੁਸ਼ਮਣੀ ਦੀ ਕੁੜਿੱਤਣ ਤੋਂ ਖ਼ਾਲੀ ਹਨ, ਤਾਂ ਇਸ ਜੀਵਨ-ਵਿਉਂਤ ਨੂੰ ਰੰਗਣ ਵਿਚ ਸਹਾਇਕ ਹੁੰਦੇ ਹਨ।

ਇਹ ਖ਼ਿਆਲ ਇਸ ਸਵਾਲ ਦਾ ਜਵਾਬ ਹੈ, ਕਿ ਜੇ ਅਸੀਂ ਇੱਕੋ ਸ਼ਕਤੀ-ਸਾਗਰ ਦੀਆਂ ਲਹਿਰਾਂ ਹਾਂ ਤਾਂ ਕਿਉਂ ਚੰਗੇ ਤੋਂ ਚੰਗਾ ਆਦਮੀ ਵੀ ਸਭ ਨਾਲ ਸਾਂਝੀਵਾਲਤਾ ਦਾ ਅਹਿਸਾਸ ਪੈਦਾ ਨਹੀਂ ਕਰ ਸਕਦਾ, ਕਿਉਂ ਉਸ ਦੇ ਅੰਦਰ ਤੇ ਉਸ ਦੇ ਆਲੇ-ਦੁਆਲੇ ਵਿਚ ਆਮ ਵਿਅਕਤੀ ਨਾਲੋਂ ਵੀ ਬਹੁਤੀਆਂ ਗ਼ਲਤ-ਫ਼ਹਿਮੀਆਂ ਪੈਦਾ ਹੋ ਜਾਂਦੀਆਂ ਹਨ ?

ਚੰਗਿਆਈ ਸਰਬ-ਪਸੰਦ ਹੋਣ ਦਾ ਦਾਅਵਾ ਨਹੀਂ ਕਰ ਸਕਦੀ, ਸਿਰਫ਼ ਮਿੱਤਰ ਹੋਣਾ ਇਸ ਦੀ ਬੁਨਿਆਦੀ ਖ਼ਾਸੀਅਤ ਹੈ।

ਇਸ ਇਤਕਾਦ ਨੂੰ ਮਜ਼ਬੀ ਲੋਕ ਆਮ ਕਰਕੇ ਨਾਸਤਕਤਾ ਹੀ ਆਖਦੇ

ਹਨ, ਪਰ ਹਕੀਕਤ ਵਿਚ ਇਹ ਆਸਤਕਤਾ ਦੀ ਸਿਖਰ ਹੈ, ਜਿਸ ਤੋਂ ਮਨੁੱਖ ਨੂੰ ਸਿਵਾਏ ਇੱਕੋ ਸ਼ਕਤੀ-ਸਾਗਰ ਦੇ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਮਨੁੱਖਾਂ, ਕੌਮਾਂ, ਮੁਲਕਾਂ, ਮਜ਼੍ਹਬਾਂ ਦੀ ਕੋਈ ਵਿਸ਼ੇਸ਼ਤਾ ਬਾਕੀ ਨਹੀਂ ਰਹਿ ਜਾਂਦੀ; ਸਭ ਵਿਅਕਤੀ, ਹੌਲੇ ਭਾਰੇ, ਇੱਕੋ ਸ਼ਕਤੀ ਦਾ ਰੂਪ ਨਜ਼ਰ ਆ ਜਾਂਦੇ ਹਨ। ਜ਼ਿੰਦਗੀ ਦੇ ਅਰਥ ਹੀ ਬਦਲ ਜਾਂਦੇ ਹਨ।

ਇਹੋ ਭਾਸਦਾ ਹੈ ਕਿ ਬ੍ਰਹਮੰਡ ਵਿਚ ਇੱਕੋ ਸ਼ਕਤੀ-ਸਾਗਰ ਲਹਿਰਾਂ ਮਾਰ ਰਿਹਾ ਹੈ। ਹਰੇਕ ਜੀਵ ਇਸ ਸਾਗਰ ਨਾਲ ਜੁੜਿਆ ਹੈ। ਜਿਹੜੇ ਸੁਆਸ ਅਸੀਂ ਲੈਂਦੇ ਹਾਂ, ਉਹ ਸਾਡੇ ਤੇ ਅਪਰ-ਅਪਾਰ ਵਿਚ ਇੱਕ ਅਤੁੱਟ ਲੜੀ ਹੈ। ਹਰੇਕ ਸੁਆਸ ਰਾਹੀਂ ਅਪਰ-ਅਪਾਰ ਨੂੰ ਅਸੀਂ ਆਪਣੇ ਵਿਚ ਖਿੱਚਦੇ ਹਾਂ।

ਇਹੀ ਕਾਰਨ ਹੈ, ਕਿ ਡੂੰਘੇ ਸੁਆਸ ਲੈਣ ਨਾਲ ਰੂਹਾਨੀ ਸ਼ਕਤੀ ਦਾ ਰਿਸ਼ਤਾ ਦੱਸਿਆ ਜਾਂਦਾ ਹੈ। ਵੇਦਾਂ ਸ਼ਾਸਤਰਾਂ ਵਿਚ ਪ੍ਰਾਣਾਯਾਮ ਨੂੰ ਪਵਿੱਤਰ ਅਭਿਆਸ ਪਰਗਟ ਕੀਤਾ ਗਿਆ ਹੈ। ਰਿਸ਼ੀ ਮੁਨੀ ਪ੍ਰਾਣਾਯਾਮ ਕਰਦੇ ਹਨ।

ਪ੍ਰਾਣਾਯਾਮ ਕੀ ਹੈ ? — ਡੂੰਘੇ, ਭਰਵੇਂ ਤੇ ਬਕਾਇਦਾ ਸੁਆਸ ਲੈਣੇ। ਭਲਾ ਨਿਰਾ ਸੁਆਸ ਲੈਣ ਨਾਲ ਰੂਹਾਨੀ ਸੰਬੰਧ ਕੀਕਰ ਬਣ ਗਿਆ ? ਕਿਉਂ ਡੂੰਘੇ ਸੁਆਸ ਲੈਣ ਨਾਲ ਸਿਹਤ ਤੇ ਆਤਮਾ ਦੋਵੇਂ ਚੰਗੀਆਂ ਹੋ ਜਾਂਦੀਆਂ ਹਨ ? ਕਿਉਂ ਚਿਹਰੇ ਉਤੇ ਨੂਰ ਆ ਜਾਂਦਾ ਹੈ ?

ਤੇ ਕਿਉਂ ਪਤਲੇ ਸਾਹ ਲੈਣ ਵਾਲੇ ਦਾ ਰੰਗ ਕੁੱਸਾ ਪੈ ਜਾਂਦਾ ਹੈ, ਉਸ ਵਿਚ ਰੂਹਾਨੀਅਤ ਕਿਉਂ ਘਟ ਜਾਂਦੀ ਹੈ ?

ਸਿਰਫ਼ ਇਸ ਲਈ, ਕਿ ਸੁਆਸ ਜੀਵ ਤੇ ਅਪਰ-ਅਪਾਰ ਨੂੰ ਜੋੜਨ ਵਾਲੀ ਲੜੀ ਹੈ, ਮੇਲ-ਜੋਲ ਦੀ ਸੜਕ ਹੈ। ਜੇ ਇਹ ਸੜਕ ਚੌੜੀ ਤੇ ਪੱਕੀ ਹੈ, ਤਾਂ ਮੇਲ-ਜੋਲ ਬਹੁਤਾ ਬਣਿਆ ਰਹਿੰਦਾ ਹੈ। ਬਹੁਤਾ ਮੇਲ-ਜੋਲ ਬਹੁਤੀ ਤਾਕਤ ਤੇ ਰੂਹਾਨੀਅਤ ਪੈਦਾ ਕਰਦਾ ਹੈ।

ਜੀਵ ਆਪਣੀਆਂ ਸਾਰੀਆਂ ਲੋੜਾਂ ਇਸੇ ਇੱਕ ਰਿਸ਼ਤੇ ਵਿਚੋਂ ਪੂਰੀਆਂ ਕਰ ਸਕਦਾ ਹੈ, ਕਿਉਂਕਿ ਮਨੁੱਖ ਸਿਰਫ਼ ਰੱਬੀ ਝੀਲ ਦੇ ਉਛਾਲ ਵਿਚੋਂ ਪੈਦਾ ਹੋਈ ਛੋਟੀ ਜਾਂ ਮੋਟੀ ਨਦੀ ਹੈ, ਜਿੰਨਾ ਪਾਣੀ ਇਹ ਆਪਣੇ ਵੱਲ ਖਿੱਚ ਸਕੇਗੀ, ਓਨੀ ਹੀ ਡੂੰਘੀ ਤੇ ਚੌੜੀ ਹੁੰਦੀ ਜਾਏਗੀ।

ਸਭ ਕਾਮਯਾਬੀ, ਤਾਕਤ ਤੇ ਤੰਦਰੁਸਤੀ ਦੀ ਕੁੰਜੀ ਇਸ ਇਤਕਾਦ ਵਿਚੋਂ ਮਿਲ ਸਕਦੀ ਹੈ।

ਤੁਸੀਂ ਤੇ ਮੈਂ ਤੇ ਹੋਰ ਸਭ ਵਿਅਕਤੀ ਅਸਲ ਵਿਚ ਕੋਈ ਬੁਨਿਆਦੀ ਨਿਵੇਕਲੀ ਸੱਚਾਈ ਨਹੀਂ, ਸਿਰਫ਼ ਸਦੀਵੀ ਸ਼ਕਤੀ-ਸਾਗਰ ਵਿਚੋਂ ਉਠੀਆਂ ਲਹਿਰਾਂ ਹਾਂ। ਇੱਕ ਲਹਿਰ ਦੂਜੀ ਨਾਲ ਟਕਰਾ ਵੀ ਸਕਦੀ, ਖਿੱਲਰ ਸਕਦੀ, ਮੁੱਕ ਸਕਦੀ, ਉੱਚੀ ਹੋ ਸਕਦੀ ਹੈ; ਪਰ ਫਿਰ ਵੀ ਉਹ ਹੈ ਕੁਝ ਵੀ ਨਹੀਂ, ਸਿਰਫ਼ ਸਦੀਵੀ ਸ਼ਕਤੀ ਦਾ ਲਹਾ-ਚੜ੍ਹਾ ਹੈ।

ਇਸ ਇਤਕਾਦ ਦਾ ਬੁਨਿਆਦੀ ਅਸੂਲ ਇਹ ਹੈ ਕਿ ਸਾਰੇ ਬ੍ਰਹਮੰਡ ਵਿਚ ਅਨੇਕਾਂ ਰੂਹਾਂ ਨਹੀਂ, ਸਿਰਫ਼ ਇੱਕੋ ਰੂਹ ਹੈ। ਕੋਈ ਕਿਸੇ ਦੀ ਕਿਰਤ ਨਹੀਂ, ਨਾ ਪੈਦਾਇਸ਼ ਹੈ; ਕੋਈ ਪੂਜ ਨਹੀਂ, ਨਾ ਪੁਜਾਰੀ ਹੈ — ਸਿਰਫ਼ ਇੱਕੋ ਹਸਤੀ ਹੈ।

ਇਸ ਲਈ ਅਸੀਂ ਤੁਸੀਂ, ਇਸ ਹਸਤੀ ਦੇ ਅੰਗ, ਨਾਪ ਤੋਲ ਵਿਚ ਭਾਵੇਂ ਵਖਰੇ ਹਾਂ, ਪਰ ਸਿਫ਼ਤਾਂ ਵਿਚ ਵਖਰੇ ਨਹੀਂ। ਇਹੀ ਕਾਰਨ ਹੈ ਕਿ ਸਾਡੇ ਵਿਚੋਂ ਕਈ ਆਮ ਪਧਰਾਈਆਂ ਤੋਂ ਉੱਚੇ ਹੋ ਕੇ ਅਸਮਾਨੀ ਸਿਖਰਾਂ ਉਤੇ ਪਹੁੰਚ ਜਾਂਦੇ ਹਨ। ਉਹਨਾਂ ਨੇ ਸਦੀਵੀ ਸ਼ਕਤੀ ਨਾਲ ਆਪਣੇ ਸੰਬੰਧ ਦਾ ਨਿਰਣਾ ਕਰ ਕੇ ਉਸ ਵਿਚੋਂ ਡੂੰਘੀ ਦੌਲਤ ਖਿੱਚੀ ਹੁੰਦੀ ਹੈ।

ਜਿਹੜਾ ਕੋਈ ਇਸ ਸ਼ਕਤੀ ਨਾਲ ਆਪਣਾ ਇਹ ਸੰਬੰਧ ਸਮਝ ਲਏਗਾ, ਤੇ ਡੂੰਘੇ ਸੁਆਦਾਂ ਤੇ ਦ੍ਰਿੜ੍ਹ ਇਰਾਦਿਆਂ ਦੁਆਰਾ ਆਪਣਾ ਅੰਦਰ ਚੌੜਾ ਕਰ ਕੇ ਸਦੀਵੀ ਸਾਗਰ ਦੀ ਸ਼ਕਤੀ ਨਾਲ ਆਪਣੇ ਆਪ ਨੂੰ ਭਰਨਾ ਚਾਹੇਗਾ, ਉਹ ਕਮਜ਼ੋਰ ਨਹੀਂ ਰਹੇਗਾ, ਨਾ ਮੁਥਾਜ ਹੋਵੇਗਾ। ਉਹ ਹਰੇਕ ਬੀਮਾਰੀ ਦੂਰ ਕਰ ਸਕਦਾ ਹੈ, ਉਹ ਆਪਣੀ ਹਰੇਕ ਊਣਤਾਈ ਅਲੌਕਿਕ ਸ਼ਕਤੀ ਨਾਲ ਭਰ ਸਕਦਾ ਹੈ। ਉਹ ਹਰ ਮੁਸੀਬਤ ਦੇ ਬਰਾਬਰ ਉਤਰ ਸਕਦਾ ਹੈ।

ਜਿਸ ਕਿਸੇ ਨੂੰ ਸਦੀਵੀ ਸ਼ਕਤੀ ਨਾਲ ਸੰਬੰਧ ਮਹਿਸੂਸ ਤੇ ਪੱਕਿਆਂ ਕਰਨ ਦੀ ਖ਼ਾਹਿਸ਼ ਹੋਵੇ, ਉਹ ਕੁਦਰਤ ਦੇ ਨੇੜੇ ਰਹਿਣ ਦਾ ਜਤਨ ਕਰੇ। ਬਹੁਤਾ ਸਮਾਂ ਖੁੱਲ੍ਹੀ ਹਵਾ ਵਿਚ ਗੁਜ਼ਾਰੇ, ਕੁਦਰਤੀ ਚਸ਼ਮਿਆਂ ਤੇ ਖੂਹਾਂ ਦਾ ਪਾਣੀ ਪੀਵੇ, ਸਾਦੀ ਖ਼ੁਰਾਕ ਖਾਵੇ, ਸਾਦੇ ਤੇ ਥੋੜੇ ਕਪੜੇ ਪਾਵੇ (ਬਹੁਤੇ ਕਪੜਿਆਂ ਨਾਲ ਰੂਹਾਨੀਅਤ ਰੁਕਦੀ ਹੈ), ਸਾਦੀਆਂ ਆਦਤਾਂ ਰੱਖੇ, ਸਾਧਾਰਨ ਸੁਭਾ ਪੈਦਾ ਕਰੇ।

ਨਹਾਉਣ ਲਈ ਗਰਮ ਪਾਣੀ, ਪੀਣ ਲਈ ਬਰਫ਼, ਸੇਕਣ ਲਈ ਅੱਗ, ਤੇ ਬਹੁਤੇ ਗਰਮ ਕਪੜਿਆਂ ਦੀ ਵਰਤੋਂ ਸਾਡੇ ਤੇ ਅਪਰ-ਅਪਾਰ ਵਿਚਲੀ ਲੜੀ ਨੂੰ ਕਮਜ਼ੋਰ ਕਰਦੀ ਹੈ।

ਜਿੰਨਾ ਆਸਰਾ ਬਾਹਰਲੇ ਵਸੀਲਿਆਂ ਤੋਂ ਲਿਆ ਜਾਏਗਾ, ਓਨੀ ਹੀ ਸਦੀਵੀ ਸ਼ਕਤੀ ਤੋਂ ਲਾਭ ਉਠਾਉਣ ਦੀ ਸਮਰਥਾ ਸਾਡੀ ਕਮਜ਼ੋਰ ਹੋ ਜਾਏਗੀ।

ਅੱਜਕੱਲ ਸਿਹਤ, ਖ਼ੁਰਾਕ, ਦਵਾਈਆਂ, ਫਲਾਂ ਤੇ ਵਿਟੇਮਿਨਾਂ ਬਾਬਤ ਬੜੇ ਸਿਧਾਂਤ ਨਿਕਲ ਰਹੇ ਹਨ।

ਪਰ ਇਹਨਾਂ ਸਭਨਾਂ ਦਾ ਸ਼ਰੋਮਣੀ ਸਿਧਾਂਤ ਇਹੀ ਹੈ, ਕਿ ਤਾਕਤ ਦਾ ਮੂਲ ਸੋਮਾ ਨਾ ਖ਼ੁਰਾਕ ਵਿਚ ਹੈ, ਨਾ ਵਿਟੇਮਿਨਾਂ ਵਿਚ। ਤਾਕਤ ਦਾ ਸੋਮਾ ਅਲੌਕਿਕ-ਸ਼ਕਤੀ ਹੈ ਤੇ ਇਹ ਅਪਰ-ਅਪਾਰ ਹੈ। ਸਾਡੇ ਕੋਲ ਇਸ ਸ਼ਕਤੀ ਵਿਚੋਂ ਲੋੜੀਂਦੀ ਤਾਕਤ ਖਿੱਚ ਸਕਣ ਦੀ ਸਮਰਥਾ ਹੋਣੀ ਚਾਹੀਦੀ ਹੈ। ਕਿਉਂ ਕਿਸਾਨ ਲੋਕ ਨਿਰੀ ਰੋਟੀ ਤੇ ਪਿਆਜ਼ ਜਾਂ ਲੱਸੀ ਉਤੇ ਵੱਡੀਆਂ ਦੇਹਾਂ ਕਾਇਮ ਰੱਖ ਸਕਦੇ ਹਨ ? — ਉਹਨਾਂ ਅੰਦਰ ਅਲੌਕਿਕ-ਸ਼ਕਤੀ ਨਾਲ ਸੰਬੰਧ ਚੰਗਾ ਬਣਿਆ ਹੋਇਆ ਹੁੰਦਾ ਹੈ।

ਬਹੁਤ ਹੀ ਮਮੂਲੀ ਪਰ ਕਾਫ਼ੀ ਖ਼ੁਰਾਕ ਨਾਲ ਬਹੁਤ ਸਾਰਾ ਕੰਮ ਕੀਤਾ ਜਾ ਸਕਦਾ ਹੈ, ਜੇ ਸਦੀਵੀ ਸ਼ਕਤੀ ਨਾਲ ਰਿਸ਼ਤਾ ਅਣਟੁੱਟ ਰਖਿਆ ਜਾਏ, ਆਪਣੀ ਜਿਸਮਾਨੀ ਤੇ ਦਿਮਾਗ਼ੀ ਪ੍ਰਣਾਲੀ ਨੂੰ ਇਸ ਸ਼ਕਤੀ ਨਾਲ ਇਕ-ਸੁਰ ਰੱਖਿਆ ਜਾਏ।

ਫਲਾਂ ਲਈ ਫ਼ਿਕਰ ਕਰਨ ਦੀ ਲੋੜ ਨਹੀਂ। ਗੋਂਗਲੂ, ਮੂਲੀਆਂ, ਖ਼ਰਬੂਜ਼ੇ, ਤਰਬੂਜ਼, ਫਲੀਆਂ, ਗੰਨਾ, ਗੁੜ, ਸ਼ੱਕਰ ਵਰਗੀਆਂ ਸਸਤੀਆਂ ਚੀਜ਼ਾਂ ਨਾਲ ਵੀ ਗੁਜ਼ਾਰਾ ਕੀਤਾ ਜਾ ਸਕਦਾ ਹੈ।

ਬੀਮਾਰੀ ਸਿਰਫ਼ ਇਸ ਰਿਸ਼ਤੇ ਦਾ ਬੇ-ਤਰਤੀਬ ਹੋ ਜਾਣਾ ਹੈ।

ਇਸ ਰਿਸ਼ਤੇ ਦਾ ਅਨੁਭਵ ਇਨਸਾਨੀ ਹਉਮੈ ਨੂੰ ਮੁਕਾਂਦਾ ਹੈ। ਜਿਸ ਨੂੰ ਇੱਕੋ ਹਸਤੀ ਦੇ ਪਸਾਰੇ ਦਾ ਵਿਸ਼ਵਾਸ ਹੋ ਜਾਂਦਾ ਹੈ, ਉਸ ਵਿਚ ਕੋਈ ਜ਼ਾਤੀ ਅਭਿਮਾਨ ਬਾਕੀ ਨਹੀਂ ਰਹਿ ਸਕਦਾ। ਪਾਰਸਾਈ, ਮਜ਼੍ਹਬੀਅਤ, ਚੰਗਿਆਈ, ਭਗਤੀ, ਰੱਬ ਦਾ ਚੋਣਵਾਂ ਹੋਣਾ, ਉੱਚੀ ਜ਼ਾਤ ਦਾ ਜ਼ਰਾ ਜਿੰਨਾ ਖ਼ਿਆਲ ਵੀ ਹਉਮੈ ਦੀ ਗਵਾਹੀ ਹੈ। ਹਉਮੈ ਦੀ ਆਸਤਕਤਾ ਵਿਚ ਕੋਈ ਥਾਂ ਨਹੀਂ।

ਇਹੀ ਸਬੱਬ ਹੈ, ਕਿ ਅਖੌਤੀ ਮਜ਼੍ਹਬ ਦੇ ਪੈਰੋਆਂ ਵਿਚ ਹਉਮੈ ਬਹੁਤ ਹੁੰਦਾ ਹੈ। ਏਥੋਂ ਤਕ ਕਿ ਲਗਭਗ ਹਰ ਘਰ ਵਿਚ ਕੋਈ ਨਾ ਕੋਈ ਪਾਰਸਾ ਹਸਤੀ ਉਸ ਘਰ ਦੀ ਆਫ਼ਤ ਬਣੀ ਦਿੱਸਦੀ ਹੈ।

ਅਸਲੀ ਰਿਸ਼ਤੇ ਦਾ ਅਨੁਭਵ ਹੁੰਦਿਆਂ, ਪ੍ਰਾਰਥਨਾ ਮਨੁੱਖ ਦਾ ਹਰ

ਨਿਮਖ ਵਤੀਰਾ ਬਣ ਜਾਂਦਾ ਹੈ। ਪ੍ਰਾਰਥਨਾ ਕੀ ਹੈ ? — ਅਪਰ-ਅਪਾਰ ਸ਼ਕਤੀ ਵਿਚੋਂ ਵਧੇਰਾ ਭਾਗ ਆਪਣੇ ਅੰਦਰ ਖਿੱਚਣ ਦੀ ਮੰਗ। ਹਰ ਘੜੀ ਵਧੇਰੇ ਸ਼ਕਤੀ ਦੀ ਲੋੜ ਮਹਿਸੂਸ ਹੁੰਦੀ ਹੈ, ਤੇ ਮਨੁੱਖ ਆਪਣੇ ਸੋਮੇਂ ਵਲ ਮੂੰਹ ਕਰਦਾ ਹੈ। ਬਾਹਰਲੇ ਆਸਰਿਆਂ ਵਲੋਂ ਧਿਆਨ ਹਟ ਜਾਂਦਾ ਹੈ। ਕੇਂਦਰੀ ਸ਼ਕਤੀ-ਘਰ ਨਾਲ ਤਾਰਾਂ ਜੁੜ ਜਾਂਦੀਆਂ ਹਨ।

ਸਾਰਾ ਬ੍ਰਹਮੰਡ ਇੱਕ ਪਵਿੱਤਰ ਹਸਤੀ, ਤੇ ਹਰ ਹੋਣੀ ਚੰਗੇ ਅਰਥਾਂ ਨਾਲ ਭਰਪੂਰ ਦਿੱਸਣ ਲੱਗ ਪੈਂਦੀ ਹੈ। ਮੌਤ ਦਾ ਡਰ ਮੁੱਕ ਜਾਂਦਾ ਹੈ। ਜ਼ਿੰਦਗੀ ਗੋਰਖ-ਧੰਦਾ ਦਿੱਸਣੋ ਹਟ ਜਾਂਦੀ ਹੈ, ਅਗਲੀ ਪਿਛਲੀ ਦੁਨੀਆ ਦੀਆਂ ਅਖੁੱਲ੍ਹ ਗੰਢਾਂ ਇੱਕਦਮ ਕੱਟੀਆਂ ਜਾਂਦੀਆਂ ਹਨ।

ਇਸ ਵਿਸ਼ਵਾਸ ਦੀ ਅੰਤਮ ਮੰਜ਼ਲ, ਕਤਰੇ ਨੂੰ ਸਮੁੰਦਰ ਨਾਲ ਇੱਕ ਹੋਣ ਦੇ ਅਦਭੁਤ ਅਨੁਭਵ ਦੇ ਅਨੰਦ ਦੀ ਪ੍ਰਾਪਤੀ ਹੈ।



# ਨਿੰਮੋਝੂਣ ਘੜੀਆਂ

ਭਾਈਚਾਰਕ ਤੇ ਮਾਇਕ ਨੁਕਤੇ ਤੋਂ ਬੜੇ ਕਾਮਯਾਬ ਮੇਰੇ ਇੱਕ ਮਿੱਤਰ ਨੇ ਕਈ ਵਾਰੀ ਮੈਨੂੰ ਦੱਸਿਆ ਹੈ, ਕਿ ਉਹ ਕਦੇ ਕਦੇ ਬਿਨਾਂ ਕਾਰਨ ਹੀ ਉਦਾਸ ਹੋ ਜਾਂਦੇ ਹਨ; ਦਿਲ ਨਹੀਂ ਲੱਗਦਾ, ਕੋਈ ਘਾਟ ਵੀ ਦਿੱਸਦੀ ਨਹੀਂ, ਪਰ ਸਭ ਕੁਝ ਫਿੱਕਾ ਫਿੱਕਾ ਭਾਸਦਾ ਹੈ।

ਇਹ ਨਿੰਮੋਝੂਣ ਘੜੀਆਂ ਕਿਸੇ ਇਕ ਦੀ ਖ਼ਾਸ ਤਕਲੀਫ਼ ਨਹੀਂ। ਸਾਡਾ ਸਾਰਿਆਂ ਦਾ ਇਹਨਾਂ ਨਾਲ ਵਾਹ ਪੈਂਦਾ ਹੈ। ਸਾਲ ਦੇ ਵਿਚ ਇੱਕ ਦੋ ਸਮੇਂ ਉਦਾਸ ਜਿਹੇ ਗਿਣੇ ਜਾਂਦੇ ਹਨ। ਸਭ ਕੁਝ ਉਸੇ ਤਰ੍ਹਾਂ ਹੀ ਹੁੰਦਾ ਹੈ, ਕੋਈ ਮਾੜੀ ਖ਼ਬਰ ਵੀ ਸੁਣੀ ਨਹੀਂ ਹੁੰਦੀ, ਤਾਂ ਵੀ ਜ਼ਿੰਦਗੀ ਭਾਰੂ-ਭਾਰੂ ਜਿਹੀ ਮਲੂਮ ਹੁੰਦੀ ਹੈ।

ਕਈਆਂ ਦੀ ਇਹ ਹਾਲਤ ਪੱਕ ਵੀ ਜਾਂਦੀ ਹੈ, ਖ਼ਾਸ ਕਰ ਵਿਹਲੇ ਅਮੀਰ ਆਦਮੀਆਂ ਇਸਤ੍ਰੀਆਂ ਨੂੰ ਇਹ ਤਕਲੀਫ਼ ਜ਼ਿਆਦਾ ਹੁੰਦੀ ਹੈ। ਕਈਆਂ ਦਾ ਨਤੀਜਾ ਖ਼ੁਦਕੁਸ਼ੀ ਨਿਕਲਦਾ ਹੈ, ਤੇ ਵੇਖਣ ਸੁਣਨ ਵਾਲੇ ਹੈਰਾਨ ਹੁੰਦੇ ਹਨ — ਪੁਛਦੇ ਹਨ : ਭਲਾ ਇਸ

ਨੂੰ ਕੀ ਘਾਟ ਸੀ ?

ਕਈ ਲੋਕ ਇਸ ਹਾਲਤ ਤੋਂ ਮਜਬੂਰ ਹੋ ਕੇ ਸਾਧੂਆਂ ਸੰਤਾਂ ਕੋਲ ਜਾਂਦੇ ਹਨ, ਪਾਠ ਪੂਜਾ ਵਿਚ ਦਿਲ ਪਰਚਾਂਦੇ ਹਨ, ਭਗਤੀ ਦੇ ਗੁਰਮੰਤਰ ਲੈਂਦੇ ਹਨ। ਸਾਰੇ ਰਹੱਸ-ਆਸ਼ਰਮ ਤੇ ਖ਼ੁਫ਼ੀਆ ਧਾਰਮਿਕ ਜਮਾਤਾਂ ਨਿੰਮੋਝੂਣ ਘੜੀਆਂ ਵਿਚੋਂ ਪੈਦਾ ਹੋਈਆਂ ਹਨ। ਮਰੀਜ਼ ਆਪਣਾ ਇਲਾਜ ਟੂਣਿਆਂ ਵਿਚੋਂ ਲੱਭਦਾ ਹੈ, ਇਸ ਨੂੰ ਰੱਬ ਦੇ ਮਿਲਣ ਦੀ ਤਾਂਘ ਖ਼ਿਆਲ ਕਰਦਾ ਹੈ, ਵੈਰਾਗ ਦਾ ਉੱਚਾ ਖ਼ਿਤਾਬ ਦੇਂਦਾ ਹੈ, ਗੁਫ਼ਾਵਾਂ ਵਿਚ ਜਾ ਕੇ ਮਨ ਇਕਾਗਰ ਕਰਦਾ ਹੈ।

ਪਰ ਅਸਲ ਵਿਚ ਇਹ ਜਿਸਮਾਨੀ, ਜਜ਼ਬਾਤੀ ਜਾਂ ਦਿਮਾਗ਼ੀ ਅਜੋੜਤਾ ਹੁੰਦੀ ਹੈ। ਜਦ ਤਕ ਸਾਡੇ ਜਿਸਮ ਦੀਆਂ ਮੰਗਾਂ, ਸਾਡੇ ਜਜ਼ਬਿਆਂ ਦੀਆਂ ਰੀਝਾਂ ਤੇ ਸਾਡੇ ਦਿਮਾਗ਼ ਦੀਆਂ ਉਡਾਰੀਆਂ, ਤਿੰਨੇ ਸਾਵੀਂ ਤੇ ਪੱਧਰੀ ਅਵਸਥਾ ਵਿਚ ਨਹੀਂ ਹੋ ਜਾਂਦੀਆਂ, ਸਾਡੀ ਆਤਮਾ ਨਿੰਮੋਝੂਣ ਜਾਂ ਬੇਕਰਾਰ ਰਹਿੰਦੀ ਹੈ।

ਜਦੋਂ ਕਦੇ ਬਿਨਾਂ ਕਾਰਨ ਉਦਾਸੀ ਆਉਂਦੀ ਮਹਿਸੂਸ ਕਰੋ; ਸਰੀਰ, ਦਿਲ, ਦਿਮਾਗ਼, ਤਿੰਨਾਂ ਦੀ ਪੁੱਛ-ਪੜਤਾਲ ਕਰੋ। ਕੋਈ ਸੰਤ ਇਸ ਦਾ ਇਲਾਜ ਨਹੀਂ ਦੱਸ ਸਕਦਾ। ਬੇ-ਉਮੈਦ ਵਿਧਵਾਵਾਂ, ਅਜੋੜ ਸਾਥੀਆਂ, ਅਣਰੁਝੇ ਦਿਲਾਂ ਉਤੇ ਉਦਾਸੀ ਦੇ ਬੱਦਲ ਬਹੁਤੀ ਵਾਰੀ ਆਉਂਦੇ ਹਨ। ਅਖ਼ਲਾਕੀ ਸ੍ਵੈ-ਬੰਧਨ ਆਪਾ ਪਰਗਟ ਕਰਨੋ ਰੋਕਦੇ ਹਨ, ਜਿਸ ਕਰਕੇ ਧਰਮ ਦੀ ਆੜ ਲੈ ਕੇ ਇਲਾਹੀ ਇਸ਼ਕ ਜਾਂ ਮੁਰਸ਼ਦ ਦੇ ਇਸ਼ਕ ਵਿਚ ਰੁਕੇ ਹੋਏ ਜਜ਼ਬਿਆਂ ਨੂੰ ਸੁਤੰਤਰ ਕੀਤਾ ਜਾਂਦਾ ਹੈ। ਸੁਪਨੇ ਕੱਸੀਆਂ ਹੋਈਆਂ ਵਾਗਾਂ ਨੂੰ ਢਿੱਲਿਆਂ ਕਰ ਕੇ ਦਿਲ ਨੂੰ ਟੁੱਟਣੋ ਬਚਾਂਦੇ ਹਨ।

ਪਰ ਇਸ ਅਵਸਥਾ ਦਾ ਮੂਲ ਕਾਰਨ ਜ਼ਿੰਦਗੀ ਵਿਚ ਘਟਦੀ ਦਿਲਚਸਪੀ ਹੈ। ਇਸ ਦਾ ਇਲਾਜ ਉਤਸ਼ਾਹ ਨੂੰ ਕਿਸੇ ਤਰ੍ਹਾਂ ਭਖ਼ਦਿਆਂ ਰਖਣਾ ਹੈ। ਜਿਸ ਕਿਸੇ ਨੇ ਨਿੰਮੋਝੂਣ ਘੜੀਆਂ ਤੋਂ ਖ਼ਲਾਸੀ ਲੈਣੀ ਹੋਵੇ, ਉਹ ਆਪਣਾ ਉਤਸ਼ਾਹ ਭਖ਼ਦਿਆਂ ਰੱਖਣ ਦੇ ਸਾਮਾਨ ਕਾਇਮ ਰਖੇ। ਜਿਨ੍ਹਾਂ ਦੀਆਂ ਦਿਲਚਸਪੀਆਂ ਦਿਲ-ਮਲਵੀਆਂ ਨਹੀਂ, ਉਹ ਇਸ ਰੋਗ ਤੋਂ ਨਹੀਂ ਬਚ ਸਕਦੇ। ਖੇਡ, ਸਾਥ, ਕੰਮ, ਮਜ਼ਾਕ, ਮੁਤਾਲਿਆ, ਪਿਆਰ, ਵਿਹਲ, ਛੁੱਟੀ, ਪਿਕਨਿਕ, ਲੰਮਾ ਸਫ਼ਰ, ਕਦੇ ਕਦੇ ਮੂਰਖ ਬਣ ਸਕਣਾ, ਬੱਚਿਆਂ ਨਾਲ ਖੇਡ ਸਕਣਾ, ਇਸਤ੍ਰੀਆਂ ਮਰਦਾਂ ਦਾ ਰਲ ਮਿਲ ਕੇ ਖੇਡਣਾ — ਇਹ ਸਭ ਸਮੇਂ ਕੰਮ ਵਿਚ ਲਿਆਂਦੇ ਜਾ ਸਕਦੇ ਹਨ। ਜਿਹੜਾ ਕੋਈ ਇਹਨਾਂ ਨਾਲੋਂ ਆਪਣੇ ਆਪ ਨੂੰ ਬਹੁਤਾ ਗੰਭੀਰ

ਸਮਝਦਾ ਹੈ, ਉਸ ਨੂੰ ਕਦੇ ਕਦੇ ਇਹੋ ਜਿਹੀਆ ਘੜੀਆਂ ਦਾ ਸਾਹਮਣਾ ਕਰਨਾ ਪੈਂਦਾ ਹੈ, ਕਿ ਜ਼ਿੰਦਗੀ ਦੀ ਸਾਰੀ ਜੋਤ ਬੁਝ ਗਈ ਜਾਪਦੀ ਹੈ।

ਆਪਣੀ ਆਤਮਾ ਦੇ ਹਰ ਭਾਗ ਨੂੰ ਉਸ ਦੇ ਹੱਕ ਦਿੱਤੇ ਬਿਨਾਂ ਜ਼ਿੰਦਗੀ ਸਾਵੀਂ ਨਹੀਂ ਤੁਰ ਸਕਦੀ। ਕਿਤੇ ਕਿਤੇ ਬਿਲਕੁਲ ਹੀ ਅੜ ਖਲੋਵੇਗੀ। ਜਜ਼ਬਿਆਂ ਨੂੰ ਕਾਬੂ ਵਿਚ ਰਖਣਾ ਦਰੁਸਤ ਹੈ, ਪਰ ਇਹਨਾਂ ਨੂੰ ਕੁਚਲਣਾ ਬੜਾ ਖ਼ਤਰਨਾਕ ਹੈ। ਆਪਣੇ ਹਰ ਜਜ਼ਬੇ ਦੇ ਵਿਕਾਸ ਲਈ ਕੋਈ ਯੋਗ ਰਾਹ ਲੱਭਿਆ ਜਾਏ, ਆਪਣੇ ਜਿਸਮ ਨੂੰ ਸੰਤੁਸ਼ਟ ਰਖਿਆ ਜਾਏ, ਆਪਣੇ ਦਿਮਾਗ਼ ਲਈ ਨਵੀਆਂ ਉਚਾਈਆਂ ਲੱਭੀਆਂ ਜਾਣ। ਬੱਚੇ ਨੂੰ ਜੇ ਕੋਈ ਖੇਡ ਨਾ ਮਿਲੇ ਤਾਂ ਉਹ ਸ਼ਰਾਰਤਾਂ ਕਰਦਾ ਹੈ, ਇਸੇ ਤਰ੍ਹਾਂ ਜੇ ਸਾਡੇ ਦਿਮਾਗ਼ ਨੂੰ ਉਚਾਈ ਨਾ ਲੱਭੇ ਤਾਂ ਇਹ ਟੋਇਆਂ ਵਲ ਤੱਕਣ ਲੱਗ ਪੈਂਦਾ ਹੈ। ਕੋਈ ਦਿਮਾਗ਼ ਜਦੋਂ ਉਤਾਂਹ ਚੜ੍ਹਣੋ ਬੰਦ ਹੋ ਜਾਂਦਾ ਹੈ, ਤਾਂ ਹੇਠਾਂ ਵਲ ਜਾਣ ਲੱਗ ਪੈਂਦਾ ਹੈ। ਜ਼ਿੰਦਗੀ ਇੱਕ ਸਲਾਮੀਦਾਰ ਚੜ੍ਹਾਈ ਹੈ, ਜਿੰਨਾ ਚਿਰ ਆਪਣੇ ਅੰਦਰਲੇ ਧੱਕੇ ਨਾਲ ਮਨੁੱਖ ਉਤਾਂਹ ਚੜ੍ਹ ਸਕਦਾ ਹੈ, ਇਹ ਅਗਾਂਹ ਵਲ ਤੁਰਦਾ ਹੈ, ਤੇ ਰੁਕ ਜਾਣ ਉਤੇ ਇਸ ਦਾ ਸਾਰਾ ਜ਼ੋਰ ਥਿੜਕੇ ਪੈਰ ਸੰਭਾਲਣ ਵਿਚ ਲੱਗ ਜਾਂਦਾ ਹੈ, ਤੇ ਜਿਹੜੇ ਨਹੀਂ ਸੰਭਲ ਸਕਦੇ ਉਹ ਹੇਠਾਂ ਜਾ ਖਲੋਂਦੇ ਹਨ।

ਜਦੋਂ ਨਿੰਮੋਝੂਣਤਾ ਆਵੇ, ਆਪਣਾ ਕਦਮ ਬਦਲ ਲਵੋ। ਹੱਥਲਾ ਕੰਮ ਛੱਡ ਕੇ ਦੂਜਾ ਫੜ ਲਵੋ, ਜਾਂ ਬਿਲਕੁਲ ਨਿਸਚਿੰਤ ਹੋ ਕੇ ਆਪਣੇ ਸਾਥੀ ਨੂੰ ਕਿਤੇ ਬਾਹਰ ਲੈ ਜਾਓ। ਉਥੇ ਉਹ ਗੱਲਾਂ ਕਰੋ, ਜਿਹੜੀਆਂ ਤੁਸਾਂ ਕਿੰਨੇ ਚਿਰ ਤੋਂ ਨਹੀਂ ਕੀਤੀਆਂ। ਖੇਡੋ, ਹੱਸੋ, ਏਥੋਂ ਤਕ ਕਿ ਉਹ ਕੁਝ ਵੀ ਕਰੋ ਜਿਸ ਨੂੰ ਤੁਸੀਂ ਹੁਣ ਮੂਰਖਤਾ ਖ਼ਿਆਲ ਕਰਨ ਲੱਗ ਪਏ ਹੋ। ਕਈ ਵਾਰੀ ਮੂਰਖ ਬਣ ਸਕਣਾ ਹੀ ਅਕ਼ਲਮੰਦੀ ਹੁੰਦੀ ਹੈ। ਕਿਸੇ ਹੋਰ ਮਿੱਤਰ ਦੇ ਘਰ ਚਲੇ ਜਾਓ। ਇਸ ਹਾਲਤ ਵਿਚ ਪੜ੍ਹਨਾ ਪੜ੍ਹਾਣਾ ਕੋਈ ਬਹੁਤਾ ਅਸਰ ਨਹੀਂ ਰਖਦਾ। ਜ਼ਿੰਦਗੀ ਦੀਆਂ ਕਈ ਚੂਲਾਂ ਵਿਚ ਉਤਸ਼ਾਹ ਦਾ ਤੇਲ ਖ਼ੁਸ਼ਕ ਹੋ ਗਿਆ ਹੁੰਦਾ ਹੈ, ਤੇ ਉਹਨਾਂ ਦੀ "ਚੀਕੂੰ-ਚੀਕੂੰ" ਉਦਾਸੀ ਦੀਆਂ ਆਵਾਜ਼ਾਂ ਬਣ ਕੇ ਪਰਗਟ ਹੋ ਰਹੀ ਹੁੰਦੀ ਹੈ।

ਸਦਾ-ਗੰਭੀਰ ਜ਼ਿੰਦਗੀ ਸਦੀਵੀ ਬੱਦਲਵਾਈ ਦੀ ਨਿਆਈਂ ਹੈ। ਜਿਹੜੇ ਬੱਦਲਾਂ ਦੀ ਗਰਜ ਸਾਵਣ ਵਿਚ ਸਾਨੂੰ ਪੀਂਘਾਂ ਦੇ ਝੁਟਾਰੇ ਦੇਂਦੀ ਹੈ, ਉਹ ਕਿਸੇ ਹੋਰ ਸਮੇਂ ਬੜੀ ਡਰਾਉਣੀ ਜਾਪਦੀ ਹੈ। ਜਿਸ ਅਸਮਾਨ ਵਿਚੋਂ ਕਦੇ ਸੂਰਜ ਨਹੀਂ ਨਿਕਲਿਆ, ਉਸ ਦੇ ਬੱਦਲਾਂ ਦੀ ਘਣਘੋਰ ਘਟਾ ਉਤੇ ਮੋਰ ਪਪੀਹੇ ਨਹੀਂ

ਬੋਲਦੇ — ਬੋਲਣਾ ਤਾਂ ਕੀ, ਓਥੇ ਪੈਦਾ ਹੀ ਨਹੀਂ ਹੁੰਦੇ ।

ਗੰਭੀਰਤਾ ਬੱਦਲਾਂ ਵਾਂਗ ਮੌਕੇ ਮੌਕੇ ਹੀ ਮਨ-ਪਸੰਦ ਹੁੰਦੀ ਹੈ । ਬਹੁਤਾ ਸਮਾਂ ਸਾਡੀਆਂ ਅੱਖਾਂ ਸੂਰਜੀ ਕਿਰਨਾਂ ਦੀਆਂ ਚਾਹਵਾਨ ਰਹਿੰਦੀਆਂ ਹਨ । ਨਿੰਮੋਝੂਣ ਘੜੀਆਂ ਦਾ ਹਨੇਰਾ ਸਿਰਫ਼ ਸੂਰਜੀ ਖੇੜੇ ਨਾਲ ਹੀ ਲਿਸ਼ਕਾਇਆ ਜਾ ਸਕਦਾ ਹੈ । ਖੇੜੇ ਦੇ ਜਿੰਨੇ ਵਸੀਲੇ ਹਨ, ਉਹਨਾਂ ਤੋਂ ਕਿਸੇ ਉਮਰ ਵਿਚ ਵੀ ਬੇ-ਵਾਸਤਾ ਨਹੀਂ ਹੋਣਾ ਚਾਹੀਦਾ ।

ਵਧਦੀ ਉਮਰ ਜੇ ਕਦੇ ਕਦੇ ਮਰਜ਼ੀ ਨਾਲ ਬਾਲਪੁਣ, ਨੌਜਵਾਨੀ, ਤੇ ਭਰ ਜਵਾਨੀ ਨਾਲ ਖੜੋ ਕੇ ਸੁਆਦ ਨਹੀਂ ਮਾਣ ਸਕਦੀ, ਤਾਂ ਇਸ ਦਾ ਕਈ ਵਾਰੀ ਨਿੰਮੋਝੂਣ ਘੜੀਆਂ ਨਾਲ ਵਾਹ ਪਵੇਗਾ । ਕੋਈ ਪੂਜਾ, ਪਾਠ, ਗੁਰਮੰਤਰ ਜਾਂ ਇਬਾਦਤ ਇਹਨਾਂ ਤੋਂ ਛੁਟਕਾਰਾ ਨਹੀਂ ਦੁਆ ਸਕਣਗੇ ।

ਉਤਸ਼ਾਹ ਨੂੰ ਲਾਲ ਭਖ਼ਦਿਆਂ ਰਖੋ — ਕਦੇ ਠੰਢਾ ਨਾ ਹੋਣ ਦਿਓ — ਜਦੋਂ ਤਾਪਮਾਨ ਜ਼ਰਾ ਵੀ ਘਟੇ — ਤਨ, ਮਨ, ਦਿਮਾਗ਼, ਤਿੰਨਾਂ ਦੀਆਂ ਫੂਕਾਂ ਨਾਲ ਫੇਰ ਤਪਾ ਸੁੱਟੋ ।

ਇਸ ਭਖ਼ਾਅ ਨੂੰ ਕਾਇਮ ਰਖਣ ਲਈ ਕਦੇ ਵੀ ਗ਼ੈਰ-ਵਾਜਬ ਵਸੀਲੇ ਵਰਤਣ ਦੀ ਲੋੜ ਨਹੀਂ ਪਵੇਗੀ । ਜ਼ਿੰਦਗੀ ਵਿਚ ਚੰਗੇ ਵਸੀਲੇ ਮੰਦਿਆਂ ਨਾਲੋਂ ਬਹੁਤੇ ਹਨ । ਸਿਰਫ਼ ਇਸ ਗੱਲ ਤੋਂ ਜਾਣੂ ਹੋਣ ਦੀ ਲੋੜ ਹੈ — ਕਿ ਉਦਾਸੀ ਸਿਰਫ਼ ਉਤਸ਼ਾਹ ਵਿਚ ਭਖ਼ਾਅ ਦਾ ਘਟ ਜਾਣਾ ਹੁੰਦਾ ਹੈ ।

